# ਵਰਿਆਮ

ਨਵੰਬਰ ੧੯੯੨

ਜਿਹੜਾ ਅਨਿਆਂ ਸਹਿੰਦਾ ਏ, ਉਹ ਵੀ ਦੋਸ਼ੀ ਏ
ਕਿਉਂਕਿ ਉਹ ਜਗਤ ਵਿਚ ਅਨਿਆਂ ਦੀ ਰਚਨਾ ਕਰਦਾ ਏ...
ਭਲਮਾਨਸੀ ਧਰਮ ਨਹੀਂ, ਉਹ ਦੁਸ਼ਟ ਆਦਮੀ ਨੂੰ ਵਧਾਉਂਦੀ ਫੁਲਾਉਂਦੀ ਏ ।

—ਟੈਗੋਰ

# ਪ੍ਰਤੀਕਰਮ

ਵਰਿਆਮ ਦਾ ਸਤੰਬਰ ਅੰਕ ਮੇਰੇ ਚੰਡੀਗੜ੍ਹ ਦੇ ਸਰਨਾਵੇਂ ਤੇ ਤੁਸੀਂ ਭੇਜਣ ਦੀ ਕ੍ਰਿਪਾਲਤਾ ਕੀਤੀ। ਇਸ ਲਈ ਤੁਹਾਡਾ ਧੰਨਵਾਦੀ ਹਾਂ। ਬਾਬਾ ਰਾਮ ਸਿੰਘ ਮਹਾਰਾਜ ਦੇ ਵੀਚਾਰ ਬੜੀ ਸਰਲ ਸ਼ਬਦਾਵਲੀ ਵਿਚ ਪਰ ਜੀਵਨ ਤੱਤ ਦੀਆਂ ਡੂੰਘਾਈਆਂ ਭਰਪੂਰ ਹਨ। ਇਹਨਾਂ ਵਚਨਾਂ ਤੋਂ ਅਸੀਂ ਆਪਣੇ ਜੀਵਨ ਆਦਰਸ਼ ਦੀ ਪ੍ਰਾਪਤੀ ਤੇ ਸ਼ਾਂਤੀ ਦੀ ਖੋਜ ਵਿਚ ਭਾਰੀ ਸਹਾਇਤਾ ਪ੍ਰਾਪਤ ਕਰ ਸਕਦੇ ਹਾਂ। ਪੰਜਾਬੀ ਮਾਂ ਬੋਲੀ ਦੀ ਉਨਤੀ ਦੇ ਵਿਕਾਸ ਦੇ ਕਾਰਜ ਵਿਚ ਤੁਹਾਡਾ ਯੋਗਦਾਨ ਸਲਾਹੁਣਯੋਗ ਹੈ। ਵਾਹਿਗੁਰੂ ਤੁਹਾਡੀ ਕਲਮ ਨੂੰ ਹੋਰ ਤਾਕਤ ਅਤਾ ਕਰੇ ਤੇ ਬਲ ਬਖਸ਼ੇ ਤਾਂ ਕਿ ਪੰਜਾਬ ਦੇਸ਼, ਸਾਰੇ ਵਿਸ਼ਵ ਦੀ ਸੁਖ ਸਮ੍ਰਿਧੀ ਦਾ ਉਦੇਸ਼ ਪ੍ਰਾਪਤੀ ਦੀ ਸੀਮਾ ਰੇਖਾ 'ਚ ਆ ਸਕੇ।

—ਸੁਰਜੀਤ ਸਿੰਘ ਮਿਨ੍ਹਾਸ

—ਸਾਬਕਾ ਸਪੀਕਰ ਪੰਜਾਬ ਵਿਧਾਨ ਸਭਾ

— —

ਮੈਂ ਬੀਮਾਰੀ ਦੇ ਕਾਰਨ ਸ੍ਰੀ ਭੈਣੀ ਸਾਹਿਬ ਜੱਪ ਪ੍ਰਯੋਗ ਦੇ ਆਰੰਭ ਵਿਚ ਨਹੀਂ ਪਹੁੰਚ ਸਕਿਆ ਪਰ ਆਪ ਜੀ ਦੇ ਸਤੰਬਰ ਅੰਕ ਵਿਚ ਲਿਖੇ ਲੇਖ "ਜੱਪ ਪਰਯੋਗ ਦਾ ਆਰੰਭ ਇਵੇਂ ਹੋਇਆ" ਪੜ੍ਹ ਕੇ ਬੜੀ ਪਰਸੰਨਤਾ ਹੋਈ ਹੈ ਕਿ ਜੋ ਅਦ੍ਰਿਸ਼ਟਮਾਨ ਸੀ ਉਹ ਦ੍ਰਿਸ਼ਟਮਾਨ ਹੋ ਗਿਆ। ਇਹਨੇ ਸੋਹਣੇ ਢੰਗ ਨਾਲ ਲਿਖਿਆ ਲੇਖ ਹੈ ਇਸ ਨੂੰ ਪੜ੍ਹ ਕੇ ਇਸ ਤਰ੍ਹਾਂ ਅਨੁਭਵ ਹੋ ਰਿਹਾ ਸੀ ਜਿਸ ਤਰ੍ਹਾਂ ਸਭ ਕੁਝ ਸਾਹਮਣੇ ਹੀ ਹੋ ਰਿਹਾ ਹੈ। ਅੰਮ੍ਰਿਤ ਵੇਲੇ ਦਾ ਟਾਈਮ ਤੇ ਹੰਸਰੂਪ ਸਾਧ ਸੰਗਤ ਬਿਨਾ ਪਜਾਮਿਆਂ ਦੇ ਪਰੇਮੀ ਬੈਠੇ ਮਾਲਾ ਫੇਰ ਰਹੇ ਹਨ ਤੇ ਦੇਸੀ ਘਿਉ ਦੇ ਅੰਮ੍ਰਿਤ ਕੜਾਹ ਪ੍ਰਸ਼ਾਦ ਵਿਚੋਂ ਸੁਗੰਧੀ ਦਾ ਆਣਾ। ਮਿਠੀ ਫੁਹਾਰ ਬਾਰਸ਼ ਦੀ ਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਸੁਆਗਤ ਵਾਸਤੇ ਸੰਗਤਾਂ ਦਾ ਉਠਣਾ ਅਤੇ ਸੱਚੇ ਪਾਤਸ਼ਾਹ ਜੀ ਦਾ ਆਪਣੇ ਹਸਤ ਕਮਲਾਂ ਨਾਲ ਸਾਧ ਸੰਗਤ ਨੂੰ ਖੁਲੇ ਗੱਫੇ ਕੜਾਹ ਪਰਸ਼ਾਦ ਦੇ ਵੰਡਣ ਦਾ ਦਰਿਸ਼ ਸਭ ਉਸੇ ਤਰ੍ਹਾਂ ਹੀ ਨਜ਼ਰ ਆ ਰਿਹਾ ਹੈ। ਆਪ ਜੀ ਦੇ ਲਿਖੇ ਹੋਏ ਇਸ ਲੇਖ ਦੀ ਜਿੰਨੀ ਪਰਸੰਸਾ ਕੀਤੀ ਜਾਇ ਥੋਹੜੀ ਹੋਵੇਗੀ। ਸਚੇ ਪਾਤਸ਼ਾਹ ਜੀ ਆਪ ਨੂੰ ਇਸ ਤੋਂ ਵੀ ਵਧੀਆ ਲੇਖ ਲਿਖਣ ਦਾ ਬਲ ਬਖਸ਼ਣ ਤੇ ਆਪ ਪੰਥ ਅਤੇ ਦੇਸ਼ ਦੀ ਸੇਵਾ ਇਸ ਤਰ੍ਹਾਂ ਹੀ ਕਰਦੇ ਰਹੋ।

—ਗੋਪਾਲ ਸਿੰਘ

੩/੭੫/A ਰਮੇਸ਼ ਨਗਰ

ਨਵੀਂ ਦਿਲੀ-੧੫

— —

ਪੱਤਰਕਾਰੀ ਦਾ ਕੰਮ ਔਖਾ ਹੈ ਪਰ ਤੁਸੀਂ ਦਹਾਕਿਆਂ ਤੋਂ ਨਿਭਾ ਰਹੇ ਹੋ। ਇਹ ਤੁਹਾਡੀ ਹੀ ਹਿੰਮਤ ਹੈ। ਸਦਾ ਸਾਫ ਸੁਥਰਾ ਪੱਤਰ ਕਢ ਕੇ, ਕਈ ਵਾਰ ਕੀਮਤੀ ਵਿਸ਼ੇਸ਼ ਅਕ ਪਾਠਕਾਂ ਨੂੰ ਪੇਸ਼ ਕਰਕੇ ਤੁਸਾਂ ਆਪਣੀ ਸਮਰਥਾ ਨੂੰ ਰੂਪਮਾਨ ਕੀਤਾ ਹੈ।

ਵਰਿਆਮ ਦੇ ਇਸ (ਅਕਤੂਬਰ) ਅੰਕ ਵਿਚ ਸ: ਤਾਰਾ ਸਿੰਘ ਜੀ ਦੀ ਨਾਨੂੰ ਸਿੰਘ ਬਾਰੇ ਕਵਿਤਾ ਬੜੀ ਮਾਣੀ ਹੈ। ਤੁਹਾਡਾ ਸੰਤ ਖ਼ਜ਼ਾਨ ਸਿੰਘ ਹੁਰਾਂ ਬਾਰੇ ਉਸਾਰਿਆ ਇੰਟਰ-ਵੀਊ ਦੇ ਆਧਾਰ ਤੇ ਲੇਖ ਜਿੱਥੇ ਉਹਨਾਂ ਦੀ ਕਲਾਕਾਰੀ ਨੂੰ ਤੇ ਗੁਰੂ ਘਰ ਪ੍ਰਤੀ ਸਮਰਪਿਤ ਹੋਣ ਨੂੰ ਉਜਾਗਰ ਕਰਦਾ ਹੈ ਉਥੇ ਤੁਹਾਡੀ ਸੰਗੀਤ ਤੇ ਕਲਾ ਵਲ ਪਹੁੰਚ ਤੇ ਉਸ ਦੀ ਢੁਕਵੀਂ ਭਾਸ਼ਾ ਨੂੰ ਵੀ ਰੂਪਮਾਨ ਕਰਦਾ ਹੈ। ਹੋਰ ਚੋਣ ਵੀ ਵਧੀਆ ਹੈ।

ਸੰਜੀਦਾ ਸੋਚ, ਉਤਮ ਕਰਮ ਤੇ ਚੰਗੇਰਾ ਲਿਖਣ ਵਾਲੇ ਲਈ।

—ਤਾਰਾ ਸਿੰਘ ਅਨਜਾਣ

ਨਵੀਂ ਦਿੱਲੀ।

— —

ਅਕਤੂਬਰ ਦੇ ਪਰਚੇ ਵਿਚ "ਸਦਾ ਖਿੜਿਆ ਫੁੱਲ" ਪੜ੍ਹ ਕੇ ਸੁਆਦ ਆ ਗਿਆ। ਤੁਹਾਡੀ ਵਾਰਤਕ ਬਹੁਤ ਸ਼ਾਨਦਾਰ ਅਤੇ ਸੱਜਰੀ ਸੱਜਰੀ ਹੈ। ਬਾਕਾਇਦਾ ਕਿਉਂ ਨਹੀਂ ਲਿਖਦੇ?

ਸ: ਰਾਮੂਵਾਲੀਆ ਦੀ ਤਕਰੀਰ ਪੜ੍ਹ ਕੇ ਹੈਰਾਨੀ ਹੋਈ ਕਿ ਅਜੇ ਵੀ ਅਕਾਲੀ ਲੀਡਰਸ਼ਿਪ ਵਿਚ ਐਨੇ ਸਿਆਣੇ ਬੰਦੇ ਹੈਗੇ ਨੇ। ਇਸ ਜੁਆਨ ਪਾਸੋਂ ਆਸ ਰਖੀ ਜਾ ਸਕਦੀ ਹੈ।

—ਸੁਰਜੀਤ ਖ਼ੁਰਸ਼ੀਦੀ

ਸ੍ਰੀ ਭੈਣੀ ਸਾਹਿਬ

— —

ਵਰਿਆਮ ਵਿਚ ਸੰਤ ਖਜ਼ਾਨ ਸਿੰਘ ਹੋਰਾਂ ਬਾਰੇ ਆਪ ਜੀ ਦੀ ਰਚਨਾ ਪੜ੍ਹ ਕੇ ਮਨ ਹੁਲਾਰ ਵਿਚ ਆ ਗਿਆ। ਏਨੇ ਗੁਣਾਂ ਭਰਪੂਰ ਸ਼ਰਧਾਲੂ ਸੰਤ ਜੀ ਬਾਰੇ ਆਪ ਨੇ ਪਹਿਲਾਂ ਕਿਉਂ ਨਾ ਜਾਣਕਾਰੀ ਦਿੱਤੀ। ਅਜੇਹੇ ਸ਼ਰਧਾਵਾਨ ਤੇ ਸਮਰਪਤ ਜਿਊੜੇ ਬੜੇ ਘੱਟ ਹੁੰਦੇ ਹਨ। ਜੀ ਕਰਦਾ ਹੈ ਕਦੇ ਮੈਂ ਵੀ ਇਹਨਾਂ ਸੰਤਾਂ ਦੇ ਦਰਸ਼ਨ ਕਰ ਸਕਾਂਗਾ ਕਿ ਨਹੀਂ।

—ਪ੍ਰੀਤਮ ਸਿਘ

(ਸੰਪਾਦਕ ਆਰਸੀ)

ਨਵੀਂ ਦਿੱਲੀ

ਵਰਿਆਮ

ਨਵੰਬਰ—੧੯੯੨ ਜਿਲਦ—੧੮ ਅੰਕ—੧

ਤੱਤਕਰਾ




ਵਰਿਆਮ ਦੇ ਦਰ

| | |
|---|---|
| ਇਕ ਪ੍ਰਤੀ | ੫.੦੦ ਰੁਪਏ |
| ਸਾਲਾਨਾ ਚੰਦਾ | ੫੭.੦੦ ,, |
| ਤਿੰਨ ਸਾਲ ਵਾਸਤੇ | ੧੨੦.੦੦ ,, |
| ਚਾਰ ਸਾਲ ਵਾਸਤੇ | ੧੭੦.੦੦ ,, |
| ਪੰਜ ਸਾਲ ਵਾਸਤੇ | ੨੦੦.੦੦ ,, |
| ਉਮਰ ਭਰ ਵਾਸਤੇ | ੫੦੦.੦੦ ,, |
| ਵਿਦੇਸ਼ ਹਵਾਈ ਡਾਕ (ਇਕ ਸਾਲ) | ੫੦੦.੦੦ |



ਦਫਤਰ ਦਾ ਪਤਾ :
ਮਾਸਕ ਵਰਿਆਮ
ਲਾਡੋਵਾਲੀ ਰੋਡ
(ਨੜੇ ਮਦਨ ਫਲੋਰ ਮਿਲ)
ਜਲੰਧਰ ੧੪੪੦੦੧

Office Address
Monthly WARIAM
(Punjabi)
Ladowali Road,
(Near Madan Flour Mill
Jalandhar-144001

ਫੋਨ : ਦਫਤਰ : ੨੨੨੫੪੩
ਘਰ : ੫੬੨੮੯


# ਅਠਾਰਵਾਂ ਸਾਲ

ਵਰਿਆਮ ਇਸ ਅੰਕ ਨਾਲ ਅਠਾਰਵੇਂ ਸਾਲ ਵਿਚ ਪਰਵੇਸ਼ ਕਰ ਗਿਆ ਹੈ।

ਇਸ ਨੂੰ ਏਨਾ ਸਮਾਂ ਲਗਾਤਾਰ ਚਾਲੂ ਰਖਣ ਵਿਚ ਸਰਬ ਪ੍ਰਥਮ ਸਤਿਗੁਰੂ ਜੀ ਦਾ ਪਾਵਨ ਅਸ਼ੀਰਵਾਦ ਹੈ।

ਅਨੇਕਾਂ ਸ਼ੁਭ ਚਿੰਤਕਾਂ, ਲੇਖਕਾਂ, ਮਿਤਰਾਂ, ਦੋਸਤਾਂ ਨੇ ਇਸਨੂੰ ਸਹਿਯੋਗ ਦਿਤਾ ਹੈ।

ਇਹਨਾਂ ਸਾਰਿਆਂ ਅਗੇ ਸਾਡਾ ਮਸਤਕ ਅਕੀਕਤ ਨਾਲ ਝੁਕਦਾ ਹੈ।

ਇਸਦਾ ਅਠਾਰਵੇਂ ਸਾਲ ਵਿਚ ਪਰਵੇਸ਼ ਕਰਨਾ ਬਹੁਤ ਵਡਾ ਮਾਨ ਸਨਮਾਨ ਹੈ।

ਅਸੀਂ ਇਕ ਵਾਰ ਮੁੜ ਸਚਾਈ, ਈਮਾਨਦਾਰੀ ਨਾਲ ਸਾਹਿਤ ਸੇਵਾ ਦਾ ਪ੍ਰਣ ਲੈਂਦੇ ਹਾਂ ਤੁਹਾਡਾ ਸਹਿਯੋਗ ਸਾਡੇ ਅਗਲੇ ਸਫਰ ਦੀ ਉਡਾਣ ਲਈ ਖੰਭ ਹਨ।

—ਜਗਦੀਸ਼ ਸਿੰਘ

# ਸ਼ਾਂਤੀ ਨਿਕੇਤਨ ਦੀ ਯਾਤਰਾ

—ਅਮਰ ਭਾਰਤੀ

ਦੋ ਲੰਮੀਆਂ ਹਨੇਰੀਆਂ ਸਿਆਲੀ ਰਾਤਾਂ ਤੇ ਇਕ ਦਿਨ ਦੇ ਉਕਤਾਊ ਰੇਲ ਦੇ ਸਫਰ ਨੂੰ ਕੁਝ ਹੌਲਾ ਤੇ ਸੁਖਾਵਾਂ ਬਣਾਨ ਲਈ ਤਦਬੀਰਾਂ ਸੋਚਦਿਆਂ ਸੋਚਦਿਆਂ ਏਧਰ ਓਧਰ ਝਾਕਣ ਲੱਗਾ, ਅਤੇ ਸਾਹਮਣੀ ਸੀਟ ਉੱਤੇ ਹੀ ਮੈਨੂੰ ਆਪਣੀ ਇਸ ਮੁਸ਼ਕਿਲ ਦਾ ਹੱਲ ਨਜ਼ਰ ਆਇਆ। ਉਥੇ ਦੋ ਬੱਚਿਆਂ, ਉਨ੍ਹਾਂ ਦੀ ਮਾਂ ਤੇ ਇਕ ਗਭਰੂ ਨੂੰ ਬੰਗਲਾ ਵਿਚ ਗੱਲਾਂ ਕਰਦਿਆਂ ਵੇਖ ਕੇ ਇਹ ਤਾਂ ਸਮਝ ਲਿਆ ਕਿ ਇਹ ਦੂਰ ਦੇਸ ਦੇ ਰਾਹੀਂ ਹਨ ਪਰ ਸਵਾਲ ਇਹ ਸੀ ਕਿ ਇਨ੍ਹਾਂ ਨੂੰ ਹਮਰਾਹੀ ਕਿਵੇਂ ਬਣਾਇਆ ਜਾਏ ? ਬੰਗਾਲੀ ਲੋਕਾਂ ਬਾਰੇ ਮੇਰੀ ਆਮ ਧਾਰਨਾ ਤਾਂ ਇਹੋ ਹੀ ਸੀ ਕਿ ਥੋੜ੍ਹੀ ਕੀਤਿਆਂ ਕਿਸੇ ਗ਼ੈਰ ਬੰਗਾਲੀ ਨਾਲ ਰਚਦੇ ਮਿਚਦੇ ਨਹੀਂ ਸਗੋਂ ਆਪਣੇ ਆਪ ਵਿਚ ਹੀ ਮਸਤ ਰਹਿੰਦੇ ਹਨ, ਅਤੇ ਮੈਂ ਇਨ੍ਹਾਂ ਦੀ ਇਸ ਜਨਮ ਜਾਤ ਭਾਵਨਾ ਦਾ ਆਦਰ ਕਰਨਾ ਚਾਹੁੰਦਾ ਜੇ ਮੇਰੇ ਸਾਹਮਣੇ ਏਨਾ ਲੰਮਾ ਸਫਰ ਤੇ ਮੇਰੀ ਇਕੱਲਤਾ ਮੈਨੂੰ ਡਰਾਉਣੀ ਨਾ ਲੱਗਦੀ ਹੁੰਦੀ। ਪਰ ਇਨ੍ਹਾਂ ਨਾਲ ਸਾਂਝ ਕਿਵੇਂ ਪਾਈ ਜਾਏ ? ਇਨ੍ਹਾਂ ਸੋਚਾਂ ਵਿਚ ਹੀ ਸਾਂ ਕਿ ਅਚਾਨਕ ਮੇਰੇ ਲਾਗੇ ਹੀ ਪਈ ਹੋਈ ਮੋਟੇ ਮੋਟੇ ਅੱਖਰਾਂ ਵਿਚ ਛਪੇ ਨਾਂ ਵਾਲੀ ਇਕ ਬੰਗਲਾ ਕਿਤਾਬ ਉੱਤੇ ਉਸ ਗਭਰੂ ਦੀ ਘੜੀ ਮੁੜੀ ਆਣ ਟਿਕਦੀ ਨਜ਼ਰ ਨੇ ਮੇਰਾ ਧਿਆਨ ਖਿੱਚ ਲਿਆ। ਅਤੇ ਉਸ ਨਜ਼ਰ ਵਿਚੋਂ ਹੀ ਮੈਨੂੰ ਆਪਣੀ ਮੁਸ਼ਕਿਲ ਦਾ ਹੱਲ ਲੱਭਣ ਲੱਗਾ। ਬੰਗਾਲ ਦੇ ਜਾਦੂ ਦੀਆਂ ਕਹਾਣੀਆਂ ਬਚਪਨ ਤੋਂ ਹੀ ਸੁਣਦਾ ਆ ਰਿਹਾ ਸਾਂ ਅਤੇ ਇਨ੍ਹਾਂ ਕਹਾਣੀਆਂ ਵਿਚੋਂ ਹੀ ਨਿਕਲ ਕੇ ਜਿਹੜਾ ਸਵਾਲ ਰਹਿ ਰਹਿ ਕੇ ਮੇਰੇ ਸਾਹਮਣੇ ਆਉਂਦਾ ਰਿਹਾ ਸੀ ਉਸ ਸਵਾਲ ਸੀ—ਕੀ ਬੰਗਾਲ ਉੱਤੇ ਵੀ ਕਿਸੇ ਚੀਜ਼ ਦਾ ਜਾਦੂ ਚੱਲਦਾ ਹੈ ਕਿ ਨਹੀਂ ? ਅਤੇ ਕਾਫੀ ਚਿਰ ਪਿੱਛੋਂ ਮੈਂ ਇਸ ਨਤੀਜੇ ਤੇ ਪਹੁੰਚਾ ਸਾਂ ਕਿ ਬੰਗਾਲ ਉੱਤੇ ਜਾਦੂ ਚਲਦਾ ਹੈ 'ਬੰਗਲਾ' ਦਾ। ਦਿੱਲੀ ਵਿਚ ਹੀ ਅਨੇਕਾਂ ਬੰਗਾਲੀਆਂ ਦੇ ਮੂੰਹੋਂ ਸੁਣਦਾ ਆ ਰਿਹਾ ਸਾਂ 'ਆਮਾਦੇਰ ਸ਼ੋਨਾਰ ਬਾਂਗਲਾ ਦੇਸ਼', (ਸਾਡਾ ਸੋਨੇ ਦਾ ਬੰਗਲਾ ਦੇਸ਼) ਸਾਡੀ ਬੰਗਲਾ ਭਾਸ਼ਾ, ਸਾਡਾ ਬੰਗਲਾ ਨਾਵਲਿਸਟ ਸ਼ਰਤ ਚੰਦਰ, ਸਾਡਾ ਬੰਗਲਾ ਕਵੀ ਰਵੀਂਦ੍ਰ ਨਾਥ ਟੈਗੋਰ ਤੇ ਇਸੇ ਬੰਗਲਾ ਭਾਸ਼ਾ ਲਈ ਹੀ ਢਾਕੇ ਦੇ ਮੁਸਲਮਾਨਾਂ ਦੇ ਗੋਲੀਆਂ ਖਾ ਕੇ ਮਰਨ ਦੀਆਂ ਖਬਰਾਂ ਵੀ ਅਜੇ ਕੱਲ ਸੁਣੀਆਂ ਸਨ ਜਦੋਂ ਪਾਕਿਸਤਾਨ ਦੇ ਬੰਗਾਲੀ ਹਿੱਸੇ ਵਿਚ ਓਥੋਂ ਦੀ ਸਰਕਾਰ ਉਰਦੂ ਨੂੰ ਰਾਜ ਭਾਸ਼ਾ ਬਣਾਨ ਲਈ ਤਿਆਰ ਹੋਈ ਹੋਈ ਸੀ। ਉਸੇ ਬੰਗਲਾ ਭਾਸ਼ਾ ਦੀ ਕੋਈ ਕਿਤਾਬ ਸਾਹਮਣੇ ਵਿਹਲੀ ਪਈ ਹੋਵੇ ਤੇ ਇਕ ਪੜ੍ਹਿਆ ਹੋਇਆ ਬੰਗਾਲੀ ਉਸ ਵੱਲੋਂ ਬੇਧਿਆਨ ਹੋ ਕੇ ਬੈਠਾ ਰਹੇ, ਇੰਜ ਹੋ ਜੁ ਨਹੀਂ ਸਕਦਾ। ਕਿਤਾਬਾਂ ਦਾ ਮੋਹ ਸੰਭਾਲਣਾ ਇਕ ਬੰਗਾਲੀ ਲਈ ਉਸੇ ਤਰ੍ਹਾਂ ਹੀ ਹੈ ਜਿਵੇਂ ਇਕ ਠੇਠ ਭਾਈ ਜੀ ਲਈ ਧਰਿਆਓਲੋ ਦੇ ਕੜਾਹ ਪਰਸ਼ਾਦ ਦਾ ਮੋਹ ਸੰਭਾਲਣਾ। ਸੋ ਥੋੜ੍ਹੇ ਚਿਰ ਬਾਅਦ ਹੀ ਇਸ ਮੰਤਰ ਦਾ ਅਸਰ ਸ਼ੁਰੂ ਹੋ ਗਿਆ, ਬੰਗਲਾ ਦਾ ਜਾਦੂ ਬੰਗਾਲ ਦੇ ਸਿਰ ਚੜ੍ਹ ਬੋਲਿਆ। ਪਰ ਉਸੇ ਬੰਗਲਾ ਕਿਤਾਬ ਨੂੰ ਹੱਥ ਪਾਉਣ ਤੋਂ ਪਹਿਲਾਂ ਉਸ ਦੇ ਪੰਜਾਬੀ ਮਾਲਕ ਨਾਲ ਗੱਲ ਕਰਨੀ ਜ਼ਰੂਰੀ ਸੀ ਅਤੇ ਉਹੋ ਹੀ ਆਪਣਾ ਮਨੋਰਥ ਸੀ। ਹੁਣ ਉਸ ਦੀ ਹੈਰਾਨ ਜਿਹੀ ਨਜ਼ਰ ਕਦੀ ਕਿਤਾਬ ਉੱਤੇ ਤੇ ਕਦੀ ਮੇਰੀ ਦਾਹੜੀ-ਪਗੜੀ ਉੱਤੇ ਆਣ ਟਿਕਦੀ। ਬੰਗਾਲੀ ਬਾਬੂ ਲਈ ਇਸ ਪੰਜਾਬੀ ਮੂਰਤੀ ਤੇ ਬੰਗਲਾ ਕਿਤਾਬ ਦਾ ਮੇਲ ਬਿਠਾਣਾ ਔਖਾ ਹੋ ਰਿਹਾ ਸੀ। ਉਸ ਦੀ ਹੈਰਾਨ ਜਿਹੀ ਨਜ਼ਰ ਵੇਖ ਕੇ ਮੈਨੂੰ ਦਿੱਲੀ ਦੇ ਇੰਪੀਰੀਅਲ ਸਿਨਮੇ ਦੀ ਇਕ ਕਹਾਣੀ ਯਾਦ ਆ ਗਈ। ਉਸ ਦਿਨ ਸ਼ਿਵਰਾਤਰੀ ਸੀ। ਇੰਪੀਰੀਅਲ ਸਿਨਮਾ ਉਸ ਦਿਨ ਪੂਰੀ ਰਾਤ ਚਾਲੂ ਰਹਿਣਾ ਤੇ ਬੰਗਲਾ ਭਾਸ਼ਾ ਦੀਆਂ ਤਿੰਨ ਫਿਲਮਾਂ ਵਿਖਾਈਆਂ ਜਾਣੀਆਂ ਸਨ, ਉਨ੍ਹਾਂ ਤਿੰਨਾਂ ਵਿਚੋਂ ਇਕ ਫਿਲਮ ਟੈਗੋਰ ਦੇ ਮਸ਼ਹੂਰ ਨਾਟਕ 'ਚਿਰ ਕੁਮਾਰ ਸਭਾ' ਦੀ ਕਹਾਣੀ ਨੂੰ ਲੈ ਕੇ ਬਣਾਈ ਗਈ ਸੀ। ਮੈਂ ਵੀ ਹਫਤਾ ਕੁ ਪਹਿਲਾਂ ਹੀ ਸੀਟ ਬੁਕ ਕਰਵਾ ਲਈ ਅਤੇ ਸ਼ਿਵਰਾਤਰੀ ਨੂੰ ਉਥੇ ਜਾ ਪਹੁੰਚਾ। ਸਿਨਮਾ ਹਾਲ ਦੇ ਬਾਹਰਲੇ ਬਰਾਂਡੇ ਵਿਚ ਖਲੋਤਾ ਤਿੰਨਾਂ ਫਿਲਮਾਂ ਦਾ ਪ੍ਰੋਗਰਾਮ ਪੜ੍ਹ ਰਿਹਾ ਸਾਂ ਕਿ ਇਕ ਮੋਟੇ ਤਾਜ਼ੇ ਆਦਮੀ ਨੇ ਆਣ ਕੇ ਹਿੰਦੀ ਵਿਚ ਪੁੱਛਿਆ, 'ਸਰਦਾਰ ਜੀ, ਤੁਸੀਂ ਏਥੇ ਕੀ ਕਰ ਰਹੇ ਓ ?'

ਮੈਂ ਕਿਹਾ, ਜੋ ਲੋਕ ਕਰ ਰਹੇ ਨੇ।'

'ਇਹ ਤੇ ਬੰਗਾਲੀ ਲੋਕ ਨੇ,
ਬੰਗਲਾ ਫਿਲਮ ਵੇਖਣ ਆਏ ਨੇ।'

'ਮੈਂ' ਵੀ ਇਹੋ ਫਿਲਮ ਹੀ ਵੇਖਣ ਆਇਆ ਹਾਂ।'

'ਨਹੀਂ ਤੁਸੀਂ ਨਹੀਂ ਵੇਖ ਸਕਦੇ।'

'ਕਿਉਂ ?'

'ਇਹ ਲੋਕ ਬੁਰਾ ਮਨਾਉਂਦੇ ਨੇ।'

'ਕਿਸ ਗੱਲ ਦਾ ?'

'ਇਹ ਪੰਜਾਬੀਆਂ ਨੂੰ ਚੰਗਾ ਨਹੀਂ ਜਾਣਦੇ।'

ਮੈਂ ਕਿਹਾ, ਜਿਹੜਾ ਇਤਰਾਜ਼ ਕਰਦਾ ਏ ਉਹਦੇ ਦਰਸ਼ਨ ਕਰਾਓ !'

'ਨਹੀਂ ਇਸ ਝਗੜੇ ਵਿਚ ਪੈਣ ਦੀ ਕੋਈ ਲੋੜ

ਨਹੀਂ, ਤੁਸੀਂ ਇਹ ਫਿਲਮ ਨਹੀਂ ਵੇਖ ਸਕਦੇ।'

'ਪਰ ਕਿਉਂ ਨਹੀ ਵੇਖ ਸਕਦਾ? ਜਿਹੜਾ ਸਾਨੂੰ ਪਸੰਦ ਨਹੀਂ ਕਰਦਾ ਉਹ ਆਪਣੇ ਬੰਗਾਲ ਵਿਚ ਚਲਿਆ ਜਾਏ, ਏਥੇ ਦਿੱਲੀ ਵਿਚ ਕਿਉਂ ਰਹਿ ਰਿਹਾ ਏ? ਇਹ ਲੌਕ ਵਲੈਤੀ ਸਾਹਿਬ ਨਹੀਂ ਤੇ ਮੈਂ ਵੀ ਕੋਈ ਕਾਲਾ ਅਫਰੀਕਨ ਨਹੀਂ। ਜਦੋਂ ਆਇਆ ਹਾਂ ਤਾਂ ਫਿਲਮ ਵੇਖ ਕੇ ਹੀ ਜਾਵਾਂਗਾ।

'ਪਰ ਤੁਹਾਨੂੰ ਟਿਕਟ ਹੀ ਨਹੀਂ ਮਿਲਣੀ।'

'ਟਿਕਟ ਮੈਂ ਸੱਤ ਦਿਨ ਪਹਿਲਾਂ ਦੀ ਲਈ ਹੋਈ ਏ।'

'ਅੱਛਾ ਤਾਂ ਤੁਸੀਂ ਜਾਣੋ।' ਆਖ ਕੇ ਉਹ ਅੰਦਰ ਨੂੰ ਚਲਿਆ ਗਿਆ ਤੇ ਮੈਂ ਬਾਹਰ। ਹੌਲੀ ਹੌਲੀ ਦਿਮਾਗ ਗਰਮ ਹੁੰਦਾ ਗਿਆ। ਸੋਚਦਾ ਸਾਂ, 'ਕਿੱਥੇ ਹੈ ਭਾਰਤ ਵਰਸ਼! ਦਿੱਲੀ ਵਿਚ ਵੀ ਭਾਰਤ ਵਰਸ਼ ਇਕ ਨਹੀਂ? ਅਤੇ ਬੰਗਾਲੀਆਂ ਵਲੋਂ ਪੰਜਾਬੀਆਂ ਨਾਲ ਏਨੀ ਜ਼ਬਰਦਸਤ ਘ੍ਰਿਣਾ ਦੀ ਗੱਲ ਵੀ ਤਾਂ ਮੈਂ ਕਦੀ ਨਹੀਂ ਸੀ ਸੋਚੀ। ਇਹ ਆਦਮੀ ਹੀ ਕੌਣ ਹੈ ਜੋ ਇੰਜ ਸਹਿਜੇ ਹੀ ਅਪਮਾਨ ਕਰ ਗਿਆ ਹੈ? ਇਕ ਵਾਰੀ ਉਸ ਨੂੰ ਪੁੱਛਣ ਤੇ ਜੀਅ ਕੀਤਾ ਕਿ ਆਖਿਰ ਉਸ ਦਾ ਮਤਲਬ ਕੀ ਹੈ? ਫਿਰ ਅੰਦਰ ਜਾ ਪਹੁੰਚਾ। ਜਾ ਫੜਿਆ ਉਸ ਨੂੰ ਟੀ ਸਟਾਲ ਉੱਤੇ। ਬਦਲੇ ਦੀ ਭਾਵਨਾ ਨਾਲ ਹੀ ਉਸ ਨੂੰ ਚਿੜਾਨ ਲਈ ਪੁੱਛਿਆ, 'ਤੁਸੀਂ ਸ਼ਾਇਦ ਇਸ ਟੀ ਸਟਾਲ ਦੇ ਮਾਲਕ ਓ?'

ਉਹ ਮੇਰਾ ਉਸ ਵੇਲੇ ਦਾ ਰੰਗ ਢੰਗ ਵੇਖ ਕੇ ਅਸਲ ਗੱਲ ਸਮਝ ਗਿਆ ਅਤੇ ਉਂਗਲ ਨਾਲ ਫ਼ਰਸ਼ ਤੋਂ ਛੱਤ ਵੱਲ ਤਕਾ ਕੇ ਠੇਠ ਪੰਜਾਬੀ ਵਿਚ ਕਿਹਾ, 'ਨਹੀਂ ਇਸ ਬਿਲ-ਡਿੰਗ ਦਾ।' ਅਤੇ ਫਿਰ ਹੱਸ ਕੇ ਕਿਹਾ ਸੀ, ਮੇਰੀ ਗੱਲ ਦਾ ਬੁਰਾ ਨਾ ਮਨਾਉਣਾ, ਮੈਂ ਤੇ ਐਵੇਂ ਸੁਭਾਵਕ ਹੀ ਸੋਚਿਆ ਸੀ ਕਿ ਤੁਸੀਂ ਬੰਗਾਲੀ ਤਾਂ ਸਮਝਦੇ ਨਹੀਂ ਹੋਣੇ ਫਿਰ ਐਵੇਂ ਟਾਈਮ ਹੀ ਕਿਉਂ ਬਰਬਾਦ ਕਰੋ।' ਅਤੇ ਬਾਅਦ ਵਿਚ ਉਹ ਮੈਨੂੰ ਆਪ ਜਾ ਕੇ ਸੀਟ ਉੱਤੇ ਬਿਠਾ ਆਇਆ ਸੀ। ਓਥੇ ਇਕ ਪੰਜਾਬੀ ਲਈ ਬੰਗਾਲੀ—ਪੰਜਾਬੀ ਦਾ ਮੇਲ ਬਿਠਾਉਣਾ ਔਖਾ ਹੋ ਗਿਆ ਸੀ ਅਤੇ ਏਥੇ ਇਸ ਗੱਡੀ ਦੇ ਡੱਬੇ ਵਿਚ ਇਕ ਬੰਗਾਲੀ ਲਈ ਉਹੋ ਗੱਲ ਔਖੀ ਹੋਈ ਹੋਈ ਸੀ, ਪਰ ਜੇ ਕਿਧਰੇ ਕਿਸੇ ਅੰਗਰੇਜ਼ੀ ਕਿਤਾਬ ਜਾਂ ਕਿਸੇ ਸਿਨਮਾ ਹਾਲ ਵਿਚ ਚੱਲ ਰਹੀ ਅੰਗਰੇਜ਼ੀ ਫਿਲਮ ਨਾਲ ਮੇਲ ਬਿਠਾਣ ਦੀ ਲੋੜ ਪੈਂਦੀ ਤਾਂ ਉਪਰੋਕਤ ਦੋਵੇਂ ਭੱਦਰ ਪੁਰਸ਼ ਇੰਜ ਸਹਿਜ ਸੁਭਾਅ ਮੇਲ ਬਿਠਾ ਲੈਂਦੇ ਕਿ ਉਨ੍ਹਾਂ ਨੂੰ ਅੱਖ ਚੁਕ ਕੇ ਵੇਖਣ ਤਕ ਦੀ ਵੀ ਲੋੜ ਨਾ ਪੈਂਦੀ। ਖ਼ੈਰ। ਉਸ ਗਭਰੂ ਦਾ ਕੰਮ ਸੌਖਾ ਕਰਨ ਲਈ ਮੈਂ ਇਕ ਅੱਧ ਵਾਰੀ ਉਸ ਦੀਆਂ ਅੱਖਾਂ ਨਾਲ ਅੱਖਾਂ ਮਿਲਾ ਕੇ ਜਿਤਾ ਦਿਤਾ ਕਿ ਭਾਵੇਂ ਤੁਹਾਡੀ ਬੰਗਲਾ ਭਾਸ਼ਾ ਦੀ ਕਿਤਾਬ ਇਸ ਵੇਲੇ ਮੇਰੇ ਕਬਜ਼ੇ ਵਿਚ ਹੀ ਹੈ ਪਰ ਮੈਂ ਇਸ ਉੱਤੇ ਲਾਲ ਝੰਡਾ ਨਹੀਂ ਗੱਡਿਆ ਹੋਇਆ, ਵਾਰਤਾਲਾਪ ਦਾ ਰਾਹ ਖੁਲ੍ਹਾ ਹੈ। ਹੌਲੀ ਹੌਲੀ ਉਸ ਨੇ ਆਪਣੇ ਨਾਲ ਦੀ ਦਾ ਧਿਆਨ ਵੀ ਕਿਤਾਬ ਵੱਲ ਦਿਵਾ ਦਿੱਤਾ ਅਤੇ ਇਕ ਵਾਰੀ ਉਹ ਦੋਵੇਂ ਕਿਤਾਬ ਵੱਲ, ਫਿਰ ਮੇਰੇ ਵੱਲ ਤੇ ਮੁੜ ਇਕ ਦੂਜੇ ਵੱਲ ਤਕ ਕੇ ਮੁਸਕਰਾ ਪਏ। ਆਪਣੇ ਆਪ ਵਿਚ ਹੀ ਮੈਂ ਥੋੜ੍ਹਾ ਮੁਸਕਰਾਇਆ। ਸੁਨੇਹਾ ਪਹੁੰਚ ਗਿਆ ਦੋਹਾਂ ਧਿਰਾਂ ਨੂੰ, ਪਹਿਲਾਂ ਅੱਖਾਂ ਹੀ ਅੱਖਾਂ ਰਾਹੀਂ ਤੇ ਫਿਰ ਮੁਸਕਣੀ ਰਾਹੀਂ। ਹੁਣ ਸਿਰਫ ਗੱਲ ਸ਼ੁਰੂ ਕਰਨ ਦੀ ਲੋੜ ਸੀ, ਸੋ ਉਸ ਗਭਰੂ ਨੇ ਸ਼ੁਰੂ ਕਰ ਦਿੱਤੀ।

'ਏਈ ਕੇਤਾਬ ਆਪ ਕਾ ਹਏ?'

ਮੈਂ ਬੰਗਲਾ—ਪੰਜਾਬੀ ਖਿਚੜੀ ਦੀ ਥਾਂ ਸ਼ੁੱਧ ਬੰਗਲਾ ਵਿਚ ਹੀ ਉੱਤਰ ਦਿੱਤਾ, 'ਹੈਂ ਆਮਾਰੋ ਈ।'

ਬੰਗਲਾ ਦੇ ਜਾਦੂ ਦਾ ਪਹਿਲਾ ਧੱਕਾ ਸੰਭਲ ਕੇ ਉਸ ਨੇ ਵੀ ਬੰਗਲਾ-ਹਿੰਦੀ ਉਰਦੂ ਖਿਚੜੀ ਛੱਡ ਕੇ ਬੰਗਲਾ ਦੀ ਵਰਤੋਂ ਹੀ ਸ਼ੁਰੂ ਕਰ ਦਿੱਤੀ।

'ਆਪੁਨੀ ਕੀ ਬਾਂਗਾਲੀ?'

'ਨਾ, ਆਮੀ ਪਾਂਜਾਬੀ।'

'ਆਪੁਨੀ ਕੀ ਕੋਲਕਾਤਾਏ ਥਾਕੇਨ!'

'ਜੀ ਨਹੀਂ, ਮੈਂ ਦਿੱਲੀ ਹੀ ਰਹਿੰਦਾ ਹਾਂ, ਕਲਕੱਤਾ ਤੇ ਅਜੇ ਤਕ ਵੇਖਿਆ ਵੀ ਨਹੀਂ।

'ਹੁਣ ਤੁਸੀਂ ਕਿੱਥੇ ਜਾ ਰਹੇ ਓ?'

'ਸ਼ਾਂਤੀ ਨਿਕੇਤਨ।'

'ਸ਼ਾਂਤੀ ਨਿਕੇਤਨ।' ਉਨ੍ਹਾਂ ਦੋਹਾਂ ਦੇ ਮੂੰਹੋ ਇਕਠਿਆਂ ਹੀ 'ਸ਼ਾਂਤੀ ਨਿਕੇਤਨ' ਇੰਜ ਨਿਕਲ ਗਿਆ ਜਿਵੇਂ ਉਹ ਉਨ੍ਹਾਂ ਦੇ ਵੀ ਸੁਪਨਿਆਂ ਦੀ ਦੁਨੀਆਂ ਹੋਵੇ।

'ਜੀ ਹਾਂ, ਸ਼ਾਂਤੀ ਨਿਕੇਤਨ ਹੀ।'

'ਬੜੀ ਸੋਹਣੀ ਥਾਂ ਏ, ਰਬੀਂਦ੍ਰ ਨਾਥੇਰ ਆਸ਼੍ਰਮ ਸ਼ਾਂਤੀ ਨਿਕੇਤਨ!'

'ਤੁਸੀਂ ਗਏ ਓ ਕਦੀ ਓਥੇ?'

'ਜੀ ਨਹੀਂ, ਸਾਨੂੰ ਅਜੇ ਤੱਕ ਜਾਣ ਦਾ ਮੌਕਾ ਨਹੀਂ ਮਿਲਿਆ, ਪਰ ਉਹ ਥਾਂ ਬੜੀ ਸੋਹਣੀ ਏ, ਹੁਣ ਜਾਣਾ ਏ ਉਥੇ ਕਿਸੇ ਵੇਲੇ ਐਸ ਮੁੰਡੇ ਨੂੰ ਉਥੇ ਪੜ੍ਹਾਨ ਦੀ ਸਲਾਹ ਏ।'

ਗੱਡੀ ਦੇ ਨਾਲ ਨਾਲ ਸਾਡੀ ਗੱਲਬਾਤ ਵੀ ਪੂਰੀ ਰਫਤਾਰ ਨਾਲ ਚਲਣ ਲੱਗ ਪਈ ਅਤੇ ਉਸ ਦੇ ਨਾਲ ਹੀ ਮੇਰੀ ਬੰਗਲਾ ਕਿਤਾਬ ਦੇ ਵਰਕੇ ਵੀ ਉਥੱਲੇ ਜਾ ਰਹੇ ਸਨ!

ਰੜ੍ਹ ਚਿਰ ਬਾਅਦ ਖਿੜਕੀ ਤੋਂ ਬਾਹਰਲੇ ਹਨੇਰੇ ਵਲੋਂ ਨਿਰਾਸ ਹੋ ਕੇ ਛੋਟੇ ਮੁੰਡੇ ਤੇ ਕੁੜੀ ਨੇ ਮੂੰਹ ਫੇਰ ਕੇ ਮੇਰੇ ਵੱਲ ਤੱਕਿਆ ਅਤੇ ਹੌਲੀ ਜਿਹੀ ਮਾਂ ਨੂੰ ਪੁੱਛਿਆ, 'ਮਾਂ ਇਨੀ ਕੇ ?—ਇਹ ਕੌਣ ਨੇ—? ਮਾਂ ਨੇ ਕਿਹਾ—,

'ਇਨੀ ਦਾਦੂ।'

'ਦਾਦੂ ! ਬਾਹ, ਤਬੇ ਤੋਂ ਮਜ਼ਾ !'

ਅਤੇ ਮਜ਼ਾ ਲੁੱਟਣ ਲਈ ਸਾਹਬਜ਼ਾਦੇ ਨੇ ਸਿੱਧਾ ਮੇਰੀ ਦਾਹੜੀ ਉੱਤੇ ਹੀ ਹੱਲਾ ਬੋਲ ਦਿੱਤਾ। ਮੇਰੇ ਕੋਲ ਆਣ ਕੇ ਮੇਰੀ ਦਾੜ੍ਹੀ ਨੂੰ ਹੌਲੀ ਹੌਲੀ ਪਲੋਸਦਿਆਂ ਹੋਇਆਂ ਕਿਹਾ, 'ਆਛਾ ਦਾਦੂ ਆਪੁਨੀ ਐਤੋ ਬੜੋ ਦਾੜ੍ਹੀ ਕੈਨੋ ਰੇਖੇਛੇਨ ?'

'ਤੇ ਤੂੰ ਮੈਨੂੰ ਦਾਦੂ ਆਖ ਕੇ ਕਿਉਂ ਬੁਲਾਉਣਾਂ ਏਂ ?'

'ਕੈਨੋ, ਆਪਨਾਰ ਏਈ ਐਤੋ ਬੜੋ ਦਾੜ੍ਹੀ ਆਛੇ ਜੇ।'

'ਬੱਸ ਇਹੋ ਦੱਦਾ ਬਣਨ ਲਈ ਹੀ ਮੈਂ ਏਡੀ ਵੱਡੀ ਦਾਹੜੀ ਰੱਖੀ ਹੋਈ ਏ ਦਾਦੂ !'

'ਆਛਾ ਦਾਦੂ, ਆਪਨਾਰ ਏਈ ਪਾਗੜੀਟੀ ਤੂਲੁਣ ਤੋਂ ਐਕ ਬਾਰ ਮਾਥਾਰ ਚੂਲ ਗੁਲੋ ਦੇਖਬੋ।

'ਨਾ ਦਾਦੂ, ਪੱਗ ਨਹੀਂ ਲਾਹੀਦੀ, ਤੇ ਵਾਲ ਮੇਰੇ ਮੇਰੀ ਦਾਹੜੀ ਨਾਲੋਂ ਥੋੜ੍ਹੇ ਹੋਰ ਵੱਡੇ ਹੋਣਗੇ, ਹੋਰ ਕੀ !

'ਆਛਾ ਦਾਦੂ, ਆਪੁਨੀ ਸ਼ਿਖ ਨਾ ?'

'ਹਾਂ ਮੈਂ ਸਿਖ ਹੀ ਆਂ। ਅੱਛਾ ਤੇਰਾ ਨਾਂ ਕੀ ਏ ਦਾਦੂ ?

'ਆਮਾਰ ਭਾਲੋ ਨਾਮ ਸ੍ਰੀ ਅਭਿਜੀਤ ਕੁਮਾਰ ਮੌਜੁਮ-ਦਾਰ, ਆਰ ਡਾਕ ਨਾਂਮ ਅਭੀ।

'ਅੱਛਾ ਅਭੀ, ਤੂੰ ਸ਼ਾਂਤੀ ਨਿਕੇਤਨ ਜਾਣਾ ਏਂ ਪੜ੍ਹਨ ਲਈ ?

'ਹੈਂ ਨਿਸ਼ਚੇ ਈ, ਏਈ ਫੋਰਥ ਕਲਾਸ਼ ਪਾਸ਼ ਕੋਰੇ ਫਾਈਭੇ ਸ਼ਾਂਤੀ ਨਿਕੇਤਨੇ ਗੀਯੇ ਭਰਤੀ ਹੋਬੋ।

'ਤੂੰ ਚੌਥੀ ਵਿਚ ਪੜ੍ਹਦਾ ਏਂ ਇਸ ਵੇਲੇ ?'

'ਹੈਂ ਫੋਰਥ ਕਲਾਸ਼ੇ। ਆਰ ਦਾਦੂ, ਜਾਨੇਨ ਆਮਾਰ ਬੋਏਸ਼ ਕੀ ? ਸ਼ਾਂਤ ਬਛਰ ! ਚਮਤਕਾਰ ਨਾਂ, ਸ਼ਾਤ ਬਛਰ ਬਏਸ਼ ਆਰ ਫੋਰਥ ਕਲਾਸ਼ !

'ਹਾਂ ਖੋਕਾ, ਸਚਮੁਚ ਹੀ ਚਮਤਕਾਰ ਏ, ਸੱਤ ਸਾਲ ਉਮਰ ਤੇ ਚੌਥੀ ਜਮਾਤ !'

'ਤੇ ਦਾਦੂ, ਮੈਂ ਨਵਾਂ ਸਾਲਾਂ ਦੀ ਪੰਜਵੀਂ ਵਿਚ।' ਨਾਲ ਬੈਠੀ ਉਸ ਦੀ ਭੈਣ ਭਲਾ ਨਵੇਂ ਲੱਭੇ ਦਾਦੂ ਦੀ ਪਰਸ਼ੰਸਾ ਖਟੱਣੋਂ ਕਿਉਂ ਰਹਿੰਦੀ ?

ਸਾਡੀ ਦੋਸਤੀ ਜਮ ਗਈ ਤੇ ਉਸ ਦੇ ਨਾਲ ਨਾਲ ਗੱਪ ਸਭਾ ਵੀ। ਗੱਪ—ਜਿਹੜੀ ਬੰਗਲਾ ਅੱਖਰਾਂ ਵਿਚ ਲਿਖਣ ਵੇਲੇ 'ਗਲਪ ਤੇ ਸ਼ੁੱਧ ਬੰਗਲਾ ਉਚਾਰਨ ਵੇਲੇ 'ਗੱਪ' ਹੁੰਦੀ ਹੈ। ਇਸ ਦਾ ਮੂਲ ਤਾਂ ਸੰਸਕ੍ਰਿਤ 'ਗਲਪ' ਹੀ ਹੈ ਅਤੇ ਇਸ ਨੂੰ ਸਾਡੇ ਪੰਜਾਬੀਆਂ—ਬੰਗਾਲੀਆਂ ਵਲੋਂ ਉਚਾਰਨ ਵਿਚ ਗੱਪ ਬਣਾ ਲੈਣ ਤੇ ਵੀ ਬੰਗਲਾ ਵਿਚ ਇਸ ਦਾ ਅਰਥ 'ਕਹਾਣੀ' ਹੀ ਹੈ। ਪੰਜਾਬ ਵਿਚ ਵੀ ਕਿਸੇ ਸਮੇਂ ਗੱਪ ਸ਼ਾਇਦ ਠੀਕ ਕਹਾਣੀ ਦੇ ਅਰਥਾਂ ਵਿਚ ਹੀ ਪਰਚੱਲਤ ਹੋਵੇ ਪਰ 'ਕਹਾਣੀ' ਨੇ ਕਿਧਰਿਓਂ ਆਣ ਕੇ ਇਸ ਦਾ ਅਰਥ ਥੋੜ੍ਹਾ ਬਦਲ ਦਿੱਤਾ ਹੈ। ਸੋ ਗੱਪ—ਸਭਾ ਜਮ ਗਈ। ਨਿੱਕੀਆਂ ਨਿੱਕੀਆਂ ਕਹਾਣੀਆਂ ਸੁਣਦਿਆਂ ਸੁਣਾਦਿਆਂ ਰਾਤ ਬੀਤਣ ਲੱਗੀ। ਮਾਂ ਨੇ ਕਿਹਾ, ਏਬਾਰ ਸ਼ੁਏ ਪੜੋ।'

'ਨਾ ਮਾਂ, ਆਮੀ ਦਾਦੂਰ ਸ਼ੰਗੇ ਸ਼ੰਬੋ।'

'ਨਹੀਂ, ਇਨ੍ਹਾਂ ਨੂੰ ਤੰਗ ਨਾ ਕਰੋ ਐਧਰ ਆਣ ਕੇ ਸੌਂ ਜਾਓ।'

'ਨਾ ਕੱਖਨੋ ਨਾ—ਕਦੀ ਵੀ ਨਹੀਂ—ਦਾਦੂ ਕੇ ਛਾੜਬੋ ਨਾ। ਏਰ ਸ਼ੰਗੇਈ ਸ਼ੋਬੋ।'

ਮੈਂ ਕਿਹਾ, 'ਦਾਹੜੀ ਚੁੱਭੇਗੀ ਬੱਚੂ ਮੇਰੇ ਨਾਲ ਸੁੱਤਿਆਂ।'

'ਨਾ, ਆਮਾਰ ਭਾਲੋ ਲਾਗਬੇ।'

ਮਾਂ ਨੇ ਮੈਨੂੰ ਕਿਹਾ, 'ਹੁਣ ਤੁਹਾਡੀ ਖ਼ੈਰ ਨਹੀਂ, ਇਨ੍ਹਾਂ ਨੂੰ ਛੇੜ ਲਿਆ ਜੇ ਤਾਂ ਇਕ ਵਾਰੀ ਕੰਨਾਂ ਨੂੰ ਹੱਥ ਲਵਾ ਕੇ ਛੱਡਣਗੇ।'

ਰਾਤ ਬੀਤਦੀ ਗਈ। ਬੱਚਿਆਂ ਦੇ ਸੌਂ ਜਾਣ ਤੇ ਵੀ ਸਾਡੀਆਂ ਕਹਾਣੀਆਂ ਚੱਲ ਰਹੀਆਂ ਸਨ। ਦੋ ਦੇਸ਼ਾਂ ਦੀਆਂ, ਦੋ ਪਰਵਾਰਾਂ ਦੇ ਮਿੱਤਰਾਂ ਦੀਆਂ। ਅਭੀ ਦਾ ਚਾਚਾ ਵੀ ਸੌਂ ਗਿਆ ਪਰ ਸਾਡੀਆਂ ਕਹਾਣੀਆਂ ਸੌਣਾ ਨਹੀਂ ਸਨ ਚਾਹੁੰਦੀਆਂ। ਗੱਡੀ ਦੌੜ ਰਹੀ ਸੀ, ਕਹਾਣੀਆਂ ਚੱਲ ਰਹੀਆਂ ਸਨ।

ਮਨੇ੍ਰੇ ਹੀ ਅਭੀ ਨੇ ਜਾਗ ਕੇ ਖਿੜਕੀ ਚੋਂ ਪੂਰਬੀ ਆਕਾਸ਼ ਵੱਲ ਤਕਾ ਕੇ ਪੁੱਛਿਆ, 'ਦਾਦੂ, ਓਈ ਲਾਲ ਲਾਲਟਾ ਕੀ, ਦਾਦੂ !'

'ਸੂਰਜ ਦੀ ਲੋਅ'

'ਸੂਰਜ ਕੁਥਾਏ ਦਾਦੂ ?'

'ਸੂਰਜ ਹੁਣੇ ਨਿਕਲੇਗਾ ਬਾਬਾ !'

ਕੁਝ ਮਿੰਟਾਂ ਬਾਅਦ ਹੀ ਅਭੀ ਤਾੜੀ ਮਾਰ ਕੇ ਭੁੜਕ ਉੱਠਿਆ, 'ਦਾਦੂ, ਦਾਦੂ, ਸ਼ੀਗੀਰ ਸ਼ੀਗੀਰ ਏਸ਼ੇ, ਛੋਤੀ ਆਓ ਦੇਖੋ-ਸੂਰਜ ਕੀ ਰਕਮ ਉਠਛੇ।'

ਉਫ਼ ! ਕਿੰਨਾ ਸੁੰਦਰ ਸੀ ਉਹ ਸੂਰਜ ! ਸੂਰਜ ਤਾਂ ਆਪਣੀ ਜ਼ਿੰਦਗੀ ਵਿਚ ਅਨੇਕਾਂ ਵਾਰੀ ਨਿਕਲਦਾ ਵੇਖਿਆ

ਪਰ ਉਸ ਦਿਨ ਦਾ ਉਹ ਸੂਰਜ ਉਸ ਬਾਲ ਦੀਆਂ ਕੌਤਕ ਭਰੀਆਂ ਅੱਖਾਂ ਨਾਲ ਵੇਖਿਆ ਸੀ। ਉਹ ਪਹਿਲਾ ਦਿਨ ਸੀ ਮੇਰੀ ਜ਼ਿੰਦਗੀ ਵਿਚ ਜਦੋਂ ਮੈਂ ਸੂਰਜ ਦੇ ਉਸ ਪ੍ਰਕਾਂਡ ਲਾਲ ਰਥ ਨੂੰ ਇਕ ਬਾਲਕ ਦੇ ਉਮ੍ਹਲਦੇ ਹਿਰਦੇ ਦੀ ਕਿਲਕਾਰੀ ਦੀ ਸੰਗੀਤ ਲਹਿਰੀ ਵਾਂਗ ਮਹਿਸੂਸ ਕਰ ਰਿਹਾ ਸਾਂ। ਕਿੰਨਾ ਸੁਹਣਾ ਸੀ ਉਹ ਦਿਨ ਦਾ ਚੜ੍ਹਾ ਅਤੇ ਕਿਵੇਂ ਮੋਹਿਆ ਸੀ ਉਹਨੇ ਉਸ ਬਾਲਕ ਨੂੰ! ਕਿੰਨਾ ਮੇਲ ਸੀ ਉਸ ਪ੍ਰਕਿਰਤੀ ਦੇ ਪ੍ਰਭਾਤ ਦੂਤ ਤੇ ਮਨੁੱਖ ਦੇ ਇਸ ਪਿਆਰ ਦੂਤ ਦਾ ਆਪਸ ਵਿਚ!

ਓਧਰੋਂ ਹਟਦਿਆਂ ਹੀ ਅਭੀ ਨੇ ਅਚਾਨਕ ਮੇਰਾ ਮੂੰਹ ਚੁੰਮ ਲਿਆ ਤੇ ਕਿਹਾ, 'ਦਾਦੂ, ਤੁਮੀ ਕੋਤੋ ਭਾਲੋ।'—ਤੂੰ ਕਿੰਨਾ ਚੰਗਾ ਏਂ!—

ਇਕ ਜਜ਼ਬਾਤੀ ਆਦਮੀ ਏਨਾ ਸੁਹੱਪਣ, ਏਨਾ ਪਿਆਰ ਕਿਵੇਂ ਸਹਾਰੇ! ਸੁਹੱਪਣ—ਚੜ੍ਹਦੇ ਸੂਰਜ ਦਾ ਤੇ ਪਿਆਰ—ਨਿਰਛਲ ਸਰਲ ਬਾਲਕ ਦਾ! ਅੱਖਾਂ ਨੂੰ ਕਿਸੇ ਤਰ੍ਹਾਂ ਡੁਲ੍ਹਣੋ ਰੋਕ ਕੇ ਕਿਹਾ 'ਨਾ ਖੋਕਾ, ਮੈਂ ਚੰਗਾ ਨਹੀਂ ਤੂੰ ਹੀ ਚੰਗਾ ਏਂ। ਤੂੰ ਸੁੰਦਰ ਨੇ ਅੱਜ ਮੈਨੂੰ ਵੀ ਸੁੰਦਰ ਬਣਾ ਦਿੱਤਾ ਏ ਦਾਦੂ।'

ਮਾਂ ਨੇ ਕਿਹਾ, 'ਇਹਨੂੰ ਪੁੱਛੋ, ਇਹਦੀ ਗੱਲ ਤੇ ਕੀ ਹੋਇਐ?'

ਪੁੱਛਿਆ, 'ਖੋਕਾ, ਏਈ ਤੋਮਾਰ ਗਾਲੇ ਕੀ ਹੋਏਛੇ ਰੇ ਕਾਲੋ ਕਾਲੋਰ ਮਤ੍ਹਨ?

'ਦਾਦੂ, ਸ਼ਬਾਈ ਏਈ ਬੋਲੇ ਜੇ ਤੋਮਾਰ ਗਾਲੇ ਕੀ ਹੋਏਛੇ। ਆਮੀ ਤੋ ਬੂਝਤੇਈ ਪਾੱਛੀ ਨੇ। ਕਿੰਤੂ ਕਾਲ ਬਿਦਾਏ ਬੇਲਾ ਆਮਾਰ ਮਾਮਾ ਆਮਾਰ ਗਾਲੇ ਚੂਮੂ ਖਾਬਾਰ ਸ਼ਮਾਏ ਕਾਮੜੇ ਫੇਲੇਛੇ। ਆਛਾ ਦਾਦੂ, ਖੂਬ ਖਾਰਾਪ ਦੇਖਾਛੇ, ਹੈਂ?'

'ਨਹੀਂ ਦਾਦੂ, ਬਹੁਤ ਖ਼ਰਾਬ ਨਹੀਂ ਲੱਗਦਾ, ਬੜਾ ਸੁਹਣਾ ਹੀ ਲੱਗਦੈ। ਤੇਰੇ ਮਾਮੇ ਨੇ ਤੇਰੀ ਇਸ ਗੱਲ੍ਹ ਉੱਤੇ ਆਪਣੇ ਪਿਆਰ ਦੀ ਨਿਸ਼ਾਨੀ ਲਾ ਦਿੱਤੀ ਏ ਅਤੇ ਤੇਰੀ ਉਸ ਗੱਲ੍ਹ ਉੱਤੇ ਦਾਦੂ ਦੇ ਪਿਆਰ ਦੀ ਨਿਸ਼ਾਨੀ ਮੈਂ ਲਾ ਦਿਆਂਗਾ।'

'ਠੀਕ ਆਛੇ, ਆਪ੍ਰਣੀ ਓ ਕੋਰੇ ਦੇਣ।' ਆਖ ਕੇ ਦੂਸਰੀ ਗੱਲ੍ਹ ਮੇਰੇ ਮੂੰਹ ਅੱਗੇ ਕਰ ਦਿੱਤੀ।

ਦੋਹਾਂ ਭੈਣ ਭਰਾਵਾਂ ਦੀ ਪੜ੍ਹਾਈ ਦੇ, ਕਵਿਤਾ ਦੇ, ਗੀਤਾਂ ਦੇ ਤੇ ਮੇਰੀ ਗੋਦ ਵਿਚ ਬਹਿਣ, ਮੇਰੇ ਨਾਲ ਸੌਣ ਦੇ ਮੁਕਾਬਲਿਆਂ, ਖਾਣ ਪੀਣ ਦੀਆਂ ਚੀਜ਼ਾਂ ਦੇ ਵਟਾਂਦਰਿਆਂ ਵਿਚ ਉਹ ਦਿਨ ਤੇ ਅੱਧੀਓਂ ਬਹੁਤੀ ਰਾਤ ਵੀ ਇੰਜ ਲੰਘ ਗਏ ਜਿਵੇਂ ਮੇਰੀ ਜਨਮ ਜਨਮ ਦੀ ਪਿਆਰ ਭੁੱਖ ਨੂੰ ਹੀ ਮਿਟਾਣ ਲਈ ਆਏ ਸਨ। ਖਾਣੇ ਦੇ ਨਾਲ ਮੇਰੇ ਕੋਲ ਸੀ ਔਲਿਆਂ ਦਾ ਆਚਾਰ, ਅਤੇ ਸਿਆਣਿਆਂ ਦੀ ਆਖੀ ਗੱਲ ਮੈਨੂੰ ਪਿੱਛੋਂ ਦੀ ਥਾਂ ਉਸੇ ਵੇਲੇ ਹੀ ਚੇਤੇ ਆਉਣ ਲੱਗੀ ਜਦੋਂ ਔਲਿਆਂ ਦੇ ਬਦਲੇ ਵਿਚ ਸੂਜੀ ਘਿਓ ਦੁੱਧ ਤੇ ਭੋਜ ਪੱਤਿਆਂ ਦੀ ਖ਼ੁਸ਼ਬੂ ਵਾਲੀ ਅਤਿ ਸਵਾਦਲੀ ਬੰਗਾਲੀ ਖੀਰ ਦੀ ਪਲੇਟ ਮੇਰੇ ਅੱਗੇ ਰੱਖ ਦਿੱਤੀ ਗਈ।

ਰਾਤ ਦੇ ਤਿੰਨ ਵਜੇ ਗੱਡੀ ਵਰਧਮਾਨ ਪਹੁੰਚ ਗਈ। ਮਾਂ ਨੇ ਦੋਹਾਂ ਬੱਚਿਆਂ ਨੂੰ ਜਗਾ ਕੇ ਦਾਦੂ ਦੇ ਉਤਰਨ ਦੀ ਖ਼ਬਰ ਦਿੱਤੀ। ਉਨ੍ਹਾਂ ਦੇ ਉਂਘਲਾਉਂਦਿਆਂ ਉਂਘਲਾਉਂਦਿਆਂ ਨਮਸਕਾਰ, ਕਲਕੱਤੇ ਜਾ ਕੇ ਮਿਲਣ ਦੇ ਇਸਰਾਰ ਦੇ ਜਵਾਬ ਵਿਚ ਭਰੀਆਂ ਅੱਖਾਂ ਤੇ ਪਿਆਰ ਚੁੰਮਣਾਂ ਨਾਲ ਇਕਰਾਰੀ ਹਾਂ ਕਰਕੇ ਬੋਲਪੁਰ ਜਾਣ ਵਾਲੀ ਗੱਡੀ ਵੱਲ ਤੁਰ ਪਿਆ।

ਮਨ੍ਹੇਰੇ ਪੰਜ ਵਜੇ ਹੀ ਬੋਲਪੁਰ, ਸ਼ਾਂਤੀ ਨਿਕੇਤਨ ਦੇ ਸਟੇਸ਼ਨ ਉੱਤੇ ਪਹੁੰਚ ਗਿਆ। ਸਟੇਸ਼ਨ ਤੋਂ ਬਾਹਰ ਨਿਕਲਦਿਆਂ ਹੀ ਰਿਕਸ਼ੇ ਵਾਲਿਆਂ ਦਾ ਮੁਕਾਬਲਾ—'ਆਮੀ ਨੇਬੋ, ਆਮੀ ਨੇਬੋ, ਆਮੀ ਆਗੇ ਬੋਲੇਛੀ, ਬਾਬੂ, ਮੈਂ ਨੇ ਆਪਨਾ ਕੋ ਆਗੇ ਏਸ਼ਾਰਾ ਕੀਯਾ ਥੇ ਨਾ!'

'ਅੱਛਾ ਤੂੰ ਹੀ ਚੱਲ। ਕਿੱਥੇ ਲਿਜਾਏਂਗਾ?'

'ਸ਼ਾਂਤੀ ਨਿਕੇਤਨ ਪਾਂਜਾਬੀ ਕੁਠੀ।'

'ਪੰਜਾਬੀ ਕੋਠੀ? ਉਹ ਕੀ ਪੰਜਾਬੀ ਯਾਤਰੂਆਂ ਲਈ ਬਣਾਈ ਹੋਈ ਏ?'

'ਨਾ ਬਾਬੂ, ਤਾਂ ਤੁਸੀਂ ਉਨ੍ਹਾਂ ਦੇ ਆਦਮੀ ਨਹੀਂ, ਸ਼ਾਂਤੀ ਨਿਕੇਤਨ ਵਿਚ ਇਕ ਸਰਦਾਰ ਜੀ ਨੇ ਆਪਣੀ ਕੋਠੀ ਬਣਾਈ ਹੋਈ ਏ। ਅੱਛਾ, ਤੁਸੀਂ ਕਿੱਥੇ ਜਾਓਗੇ?'

'ਗੈਸਟ ਹਾਊਸ।' ਕਿੰਨੀ ਕੁ ਦੂਰ ਏ ਏਥੋਂ, ਤੇ ਕੀ ਭਾੜਾ?

'ਦੂਈ ਮਾਈਲ ਬਾਬੂ, ਬਾਰੋ ਆਨਾ ਨੇਬੋ।

—'ਸ਼ਾਂਤੀਨਿਕੇਤਨ ਬਾਰੇ'
ਪੁਸਤਕ 'ਚੋਂ ਧੰਨਵਾਦ ਸਹਿਤ

# ਸ਼੍ਰੀ ਮਾਤ ਭੂਪਿੰਦਰ ਕੌਰ ਜੀ

**—ਪ੍ਰੀਤਮ ਸਿੰਘ ਕਵੀ**

ਪਰਮ ਪ੍ਰਤਾਪੀ, ਗੁਰੂ ਨਾਨਕ ਫੁਲਵਾੜੀ ਦੇ ਪ੍ਰਤਿਪਾਲਕ, ਕਰਮਯੋਗੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਗ੍ਰਹਿ ਸ਼ੋਭਾ ਸ੍ਰੀ ਮਾਤ ਭੂਪਿੰਦਰ ਕੌਰ ਜੀ ਨਾਮਧਾਰੀ ਮਰਿਆਦਾ ਨਾਲ ਆਨੰਦ ਕਾਰਜ ਕਰਵਾ ਕੇ **੨੨** ਦਸੰਬਰ ੧੯੧੪, ਈ: ਦਿਨ ਮੰਗਲਵਾਰ (ਪੋਹ ੧੯੭੧ ਬਿ:) ਨੂੰ ਸ੍ਰੀ ਭੈਣੀ ਸਾਹਿਬ ਪਰਵੇਸ਼ ਕੀਤੇ। ਸਮੁਚੇ ਸਤਿਗੁਰਾਂ ਵਿਚੋਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਪਹਿਲੇ ਸਤਿਗੁਰੂ ਸਨ ਜਿਨ੍ਹਾਂ ਦਾ ਵਿਵਾਹ-ਸੰਜੋਗ ਗੁਰਬਾਣੀ ਦੀਆਂ ਲਾਵਾਂ ਦੇ ਪਾਠ ਅਤੇ ਸਤਿਗੁਰੂ ਰਾਮ ਸਿੰਘ ਜੀ ਦੀ ੩ ਜੂਨ ੧੮੬੩ ਈ: ਤੋਂ ਪਿੰਡ ਖੋਟੇ ਜ਼ਿਲਾ ਫੀਰੋਜ਼ਪੁਰ ਵਿਚ ਜਾਰੀ ਕੀਤੀ ਆਨੰਦ ਮਰਿਆਦਾ ਨਾਲ ਪਰਵਾਨ ਚੜ੍ਹਿਆ।

ਸ੍ਰੀ ਮਾਤ ਭੂਪਿੰਦਰ ਕੌਰ ਜੀ ਉਸ ਚੌਧਰੀ ਹਮੀਰ ਸਿੰਘ ਦੇ ਕੁਲ ਦੀਪਕ ਸਨ ਜਿਸਨੇ ਕਦੇ ਰਾਜਸਥਾਨ ਵਿਚ ਵਡੇਰੀਆਂ ਮੱਲਾਂ ਮਾਰੀਆਂ ਤੇ ਫੇਰ ਕਿਸੇ ਕਾਲ ਮਾਰੇ ਸਮੇਂ ਵਿਚ ਪੰਜਾਬ ਦੇ ਮਾਲਵਾ ਖੇਤਰ ਵਿਚ ਆ, ਅਬੋਹਰ ਦੇ ਲਾਗਚਾਗ ਕਈ ਪਿੰਡ ਵਸਾਏ। ਜਿਨ੍ਹਾਂ ਚੋਂ ਏਸ ਨਗਰ ਦਾ ਪਹਿਲਾ ਨਾਮ 'ਰੱਤਾ-ਵਾਸ' ਸੀ, ਜਿਸਨੂੰ ਪਿਛੋਂ ਜਾਕੇ 'ਗੱਦਾਂ-ਡੋਬ' ਕਿਹਾ ਜਾਣ ਲੱਗਾ। ਪ੍ਰੰਤੂ ਗੁਰੂ ਹਰੀ ਸਿੰਘ ਜੀ ਨੇ ਏਸ ਨਗਰ ਤੇ ਕ੍ਰਿਪਾ ਕੀਤੀ ਇਸਨੂੰ 'ਗੁਰੂਸਰ' ਨਾਮ ਦਿਤਾ। ਇਹ ਪਿੰਡ ਦਬਵਾਲੀ-ਅਬੋਹਰ ਰੋਡ ਤੇ ਮਲੋਟੋਂ ਲੰਘ ਕੇ, ਸੜਕੋਂ ਉੱਤਰ ਦਿਸ਼ਾ ਵੱਲ ੫ ਕਿਲੋਮੀਟਰ ਦੇ ਫਾਸਲੇ ਤੇ ਹੈ।

ਇਸ ਨਗਰ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਤੋਂ ਹੀ ਗੁਰੂ-ਸਿਖੀ ਦਾ ਆਧਾਰ ਮੌਜੂਦ ਸੀ। ਸ: ਸੱਦਾ ਸਿੰਘ ਸੁੰਦਰ ਸਿੰਘ ਪਿੰਡ ਦੇ ਤਕੜੀ ਮੱਲ ਗੁਜ਼ਾਰ ਵਾਲੇ ਸਨ ਅਤੇ ਇਹ ਮਾਨਤਾ ਦੇ ਪੱਖੋਂ ਨਾਮਧਾਰੀ ਸਦਵਾਂਦੇ ਸਨ। ਸ: ਸੱਦਾ ਸਿੰਘ ਤਾਂ ਪਿੰਡ ਦਾ ਨੰਬਰਦਾਰ ਅਤੇ ਚੌਧਰੀ ਕਿਸਮ ਦਾ ਆਦਮੀ ਸੀ ਪ੍ਰੰਤੂ ਸ: ਸੁੰਦਰ ਸਿੰਘ ਤਾਂ ਪੂਰਨ ਰੂਪ ਵਿਚ ਨਾਮਧਾਰੀ ਸੰਤ ਬਣ ਗਿਆ ਸੀ।

ਉੱਨ ਦੀਆਂ ਭੂਰੀਆਂ ਪਹਿਨ ਕੇ, ੪-੪ ਕੋਹ ਤੋਂ ਸੁੱਚਾ ਜਲ ਲਿਆ ਕੇ ਕਠਿਨ ਮਰਿਆਦਾ ਦਾ ਨਿਰਵਾਹ ਕੀਤਾ ਜਾਂਦਾ ਸੀ ਅਤੇ ਮਾਲਵੇ ਦਾ ਕੁਝ ਅਜਿਹੇ ਸੋਧੀਆਂ ਦਾ ਜਥਾ 'ਭੂਰੀਆਂ ਵਾਲੇ' ਦੇ ਤੌਰ ਤੇ ਜਾਣਿਆ ਜਾਂਦਾ ਸੀ।

ਇਕ ਵਾਰ ਸਤਿਗੁਰੂ ਰਾਮ ਸਿੰਘ ਜੀ ਨੇ ਭਰੇ ਦੀਵਾਨ ਵਿਚ ਆਪਣੇ ਆਸਣ ਤੋਂ ਉਠਕੇ, ਇਹਨਾਂ ਭੂਰੀਆਂ ਵਾਲਿਆਂ



ਮਾਤਾ ਭੂਪਿੰਦਰ ਕੌਰ ਜੀ

ਵਿਚ ਜਾਕੇ ਬੈਠਣ ਦਾ, ਇਨ੍ਹਾਂ ਨੂੰ ਮਾਣ ਬਖਸ਼ਿਆ।

ਪਿੰਡ ਗੱਦਾਂ-ਡੋਬ (ਗੁਰੂ-ਸਰ) ਵਿਖੇ ਅਨੇਕਾਂ ਵਾਰ ਗੁਰੂ ਰਾਮ ਸਿੰਘ ਜੀ ਅਤੇ ੧੮੭੨ ਈ: ਤੋਂ ਪਿਛੋਂ ਗੁਰੂ ਹਰੀ ਸਿੰਘ ਜੀ ਦੇ ਦਰਸ਼ਨ ਹੋਏ ਅਤੇ ਸ: ਸੁੰਦਰ ਸਿੰਘ ਦਾ ਘਰ ਹੀ ਅਜਿਹੇ ਮੇਲੇ ਕਰਵਾਣ ਵਾਲਿਆਂ ਵਿਚੋਂ ਸੀ।

ਇਸ ਘਰ ਘਰਾਣੇ ਦਾ ਮਾਣ ਸਨ ਮਾਤਾ ਭੂਪਿੰਦਰ ਕੌਰ ਜੀ ਜੋ ਪੇਕਿਆਂ ਵਿਚ 'ਵੀਰੋ' ਨਾਮ ਕਰਕੇ ਹੀ ਜਾਣੇ ਜਾਂਦੇ ਸਨ। ਜਨਮ ਨਵੰਬਰ ੧੮੯੮ ਈ: (ਕਤਕ ੧੯੫੫ ਬਿ:), ਪਿਤਾ ਸ: ਸੁੰਦਰ ਸਿੰਘ, ਮਾਤਾ ਬੀਬੀ ਰਾਮ ਕੌਰ ਜੀ ਦੀ ਸੰਤਾਨ ਵਜੋਂ ਪੰਜਵੀਂ ਬੱਚੀ, ਤਿੰਨ ਵੀਰਾਂ ਦੀ ਦੂਜੀ ਭੈਣ ਮੁੱਢ ਤੋਂ ਹੀ ਅੰਤਰਮੁਖੀ ਪਰਵ੍ਰਿਤੀ ਦੀ ਸੀ ਅਤੇ ਜਿਉਂ ਜਿਉਂ ਆਯੂ ਦੇ ਸਾਲ ਵਧੇ ਤਿਉਂ ਤਿਉਂ ਸਾਤਵਿਕ ਗੁਣਾਂ ਦਾ ਵਿਸਥਾਰ ਹੁੰਦਾ ਚਲਾ ਗਿਆ। ਇਨ੍ਹਾਂ ਦੇ ਮੱਥੇ ਨੂੰ ਵੇਖ ਕਿਸੇ ਵਡੇਰੇ ਆਖਿਆ ਸੀ ਵੀਰੋ ਜਗਤ ਮਾਤਾ ਹੋਵੇਗੀ। ਇਸ ਨੂੰ ਕੋਈ ਮੰਦਾ ਬੋਲ ਕੇ ਫਿਟਕਾਰੇ ਨਾ। ਆਪ ਨੇ ੧੦ ਸਾਲ ਦੀ ਉਮਰੇ ਹੀ ਸ੍ਰੀ ਆਦਿ ਗ੍ਰੰਥ ਜੀ ਦਾ ਪਾਠ ਕਰ ਲਿਆ। ਅਤੇ ਪੰਜ ਬਾਣੀਆਂ ਕੰਠੋਂ ਪੜ੍ਹਨ ਲਗ ਪਏ। ਸੇਵਾ ਸਤਿਕਾਰ, ਸੁਹਜ, ਸੁਹਿਰਦਤਾ, ਨਮਰਤਾ, ਸਹਿਨਸ਼ੀਲਤਾ ਆਦਿ ਸਤੋਗੁਣਾਂ ਦੇ ਘੇਰੇ ਨੇ ਆਪ ਜੀ ਦੇ ਮੁਖੜੇ ਦਾ ਨੂਰ

ਦੋਬਾਲਾ ਕਰ ਦਿਤਾ ।

ਸੰਤ ਸੁੰਦਰ ਸਿੰਘ ਜੀ ਦੀ ਵਧਦੀ ਉਮਰ ਦੁਆਰਾ ਪੈਦਾ ਹੋਈ ਸਰੀਰਕ ਕਮਜ਼ੋਰੀ ਨਾਲ ਇਹ ਫਿਕਰ ਵੀ ਵਾਧੇ ਪੈ ਗਿਆ ਕਿ 'ਵੀਰਾਂ' ਲਈ ਯੋਗ ਵਰ ਕੌਣ ਹੋ ਸਕਦਾ ਹੈ ? ਅਤੇ ਮਾਤਾ-ਪਿਤਾ ਦਾ ਗੁਣਾ ਗੁਰੂ ਘਰ ਦੇ ਸਿਰਮੌਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਪਿਆ ਜੁ ਓਦੋਂ ੨੪ ਸਾਲਾਂ ਦੇ ਭਰਪੂਰ ਜਵਾਨ ਸਨ ਅਤੇ ੧੯੦੬ ਈ: ਤੋਂ ਗੁਰ ਗੱਦੀ ਆਸੀਨ ਸਨ ।

ਮਾਤਾ ਪਿਤਾ ਨੇ ਪਹਿਲਾਂ ਆਪ ਵਿਚਾਰ ਕਰਕੇ ਫੇਰ ਆਪਣੇ ਸਪੁਤਰਾਂ ਸ: ਕ੍ਰਿਪਾਲ ਸਿੰਘ, ਸੰਤ ਮੀਹਾਂ ਸਿੰਘ, ਸ: ਨਾਹਰ ਸਿੰਘ ਅਤੇ ਵੱਡੀ ਤੇ ਵਿਵਾਹਤ ਲੜਕੀ ਬੀਬੀ ਹਰਨਾਮ ਕੌਰ ਨੂੰ ਵਿਸ਼ਵਾਸ਼ ਵਿਚ ਲਿਆ । ਇਸ ਇੱਛਾ ਦੀ ਬੇਨਤੀ ਮਾਤਾ ਜੀਊਣ ਕੌਰ ਜੀ ਗੁਰੂ ਹਰੀ ਸਿੰਘ ਜੀ ਦੇ ਮਹਿਲਾਂ ਨੂੰ ਭੇਜੀ ਗਈ । ਸ੍ਰੀ ਮਾਤਾ ਜੀਊਣ ਕੌਰ ਜੀ-ਮਾਤਾ ਫਤਹ ਕੌਰ ਜੀ ਦੁਹਾਂ ਭੈਣਾਂ ਨੂੰ ਸੁਭਾਉਕੋਂ ਹੀ ਬੜੀ ਪ੍ਰਸੰਨਤਾ ਹੋਈ ।

ਬਾਬਾ ਸੁੰਦਰ ਸਿੰਘ-ਰਾਮ ਕੌਰ ਜੀ ਦੀ ਇੱਛਾ ਦਾ ਪਤਾ ਜਦੋਂ ਸ: ਸੱਦਾ ਸਿੰਘ ਨੂੰ ਲੱਗਾ ਤਾਂ ਉਹ ਇਹਨਾਂ ਸੰਬੰਧਾਂ ਦੇ ਵਿਰੋਧ ਵਿਚ ਖਲੋ ਗਿਆ । ਪਰ, ਏਧਰ ਗੁਰੂ ਘਰ ਹੋਣ ਕਰਕੇ ਉਹਦੀ ਪੇਸ਼ ਕੋਈ ਨਾ ਗਈ । ਇਹਨਾਂ ਹੀ ਦਿਨਾਂ ਵਿਚ ਬਾਬਾ ਸੁੰਦਰ ਸਿੰਘ ਪਰਲੋਕ ਗਮਨ ਕਰ ਗਏ ।

ਸੁੰਦਰ ਸਿੰਘ ਜੀ ਦੇ ਘਰੋਂ ਤੇ ਇਹਨਾਂ ਦੇ ਸਪੁਤਰਾਂ ਅਨੰਦ ਕਾਰਜ ਦੀ ਜ਼ਿਮੇਵਾਰੀ ਆਪਣੇ ਸਿਰ ਲੈ ਲਈ । ਅਨੰਦ ਕਾਰਜ ਵਾਲੇ ਦਿਨ ਤੋਂ ਇਕ ਦਿਨ ਪਹਿਲਾਂ (੨੧ ਦਸੰਬਰ ੧੯੧੪) ਲੁਧਿਆਣੇ ਤੋਂ ਅਬੋਹਰ ਲਾਈਨ ਤੇ ਪੱਕੀ ਦੇ ਸਟੇਸ਼ਨ ਤਕ ਇਕ ਰੇਲ ਗੱਡੀ ਚੱਲੀ, ਜਿਸ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਦੂਲ੍ਹਾ ਰੂਪ ਵਿਚ, ਸਮੁਚਾ ਗੁਰੂ ਪਰਵਾਰ, ਵਡੇ ਵਡੇ ਨਾਮਧਾਰੀ ਸੰਤ ਮਹਾਤਮਾ, ਹੋਰ ਧਰਮਾਂ ਸੰਸਥਾਵਾਂ ਦੇ ਮੁਖੀ, ਪਰਚਾਰਕ, ਰਾਗੀ, ਰਬਾਬੀ ਤੇ ਧਨੀਮਾਨੀ ਸਵਾਰ ਸਨ । ਪੱਕੀ ਸਟੇਸ਼ਨ ਤੋਂ ਅਗਲਾ ੬-੭ ਕਿਲੋਮੀਟਰ ਦਾ ਸਫਰ ਸਚਮੁਚ ਹੀ ਆਨੰਦ ਮੇਲੇ ਦਾ ਜਲੂਸ ਸੀ, ਜਿਸ ਵਿਚ ਇਲਾਕੇ ਦੇ ਆਮ ਲੋਕ ਘੋੜੀਆਂ, ਗਡ-ਬਹਿਲਾਂ, ਰੱਥ ਆਦਿ ਲੈ ਕੇ ਹਾਜ਼ਰ ਹੋਏ ।

ਹਰ ਪਰਕਾਰ ਦੀ ਚੌਕਸੀ ਦੇ ਦਰਮਿਆਨ ਬੀਬੀ ਵੀਰਾਂ ਦੇ ਸੋਲ੍ਹਵੇਂ ਸਾਲ ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਨਾਮਧਾਰੀ ਅਨੰਦ-ਮਰਿਆਦਾ ਅਨੁਸਾਰ ਵਿਆਹ ਹੋ ਗਿਆ । ਸੇਵਾ-ਸਤਿਕਾਰ ਅਤੇ ਖੁਸ਼ੀਆਂ ਦਾ ਇਹ ਸਮਾਗਮ ਭੈਣੀ ਸਾਹਿਬ ਵਿਖੇ ਆਣ ਕੇ ਹੋਰ ਵੀ ਉਤਸਾਹ ਦੇ ਹੁਲਾਰੇ ਵਿਚ ਬਦਲ ਗਿਆ ।

ਹੁਣ ਬੀਬੀ ਵੀਰਾਂ ਭੂਪਿੰਦਰ ਕੌਰ ਜੀ ਦੇ ਨਾਂ ਨਾਲ ਜਾਣੇ ਜਾਣ ਲਗੇ । ਦੋਹਾਂ ਮਾਤਾਵਾਂ (ਸੱਸਾਂ) ਅਤੇ ਵੱਡੀ ਦਰਾਣੀ (ਮਹਾਰਾਜ ਨਿਹਾਲ ਸਿੰਘ ਜੀ ਦੇ ਘਰੋਂ ਬੀਬੀ ਸਤਵੰਤ ਕੌਰ ਜੀ) ਦੇ ਚਾਵਾਂ ਦਾ ਵੀ ਅੰਤ ਨਹੀਂ ਸੀ ਤੇ ਨਗਰ ਦੀਆਂ ਹੋਰ ਨੂੰਹਾਂ, ਧੀਆਂ ਅਤੇ ਵਡੀਆਂ ਵਡੇਰੀਆਂ ਨੂੰ ਵੀ ਇਹ ਸਮਾਂ ਸਹਿਕਦਿਆਂ ਪ੍ਰਾਪਤ ਹੋਇਆ ਸੀ ।

ਮਾਤਾ ਭੂਪਿੰਦਰ ਕੌਰ ਜੀ ਨੇ ਆਪਣੀ ਆਮਦ ਨਾਲ ਗੁਰੂ ਘਰ ਵਿਚ ਗੁਰੂ ਰਾਮ ਸਿੰਘ ਜੀ ਦੀ ਇਕ ਹੋਰ ਮਨਸ਼ਾ ਨੂੰ ਰੂਪ-ਮਾਨ ਕੀਤਾ, ਰਾਮਗੜ੍ਹੀਆਂ ਨਾਲ ਜ਼ਮੀਦਾਰ ਬਰਾਦਰੀ ਦੇ ਸੰਬੰਧ, ਜਿਸਦੀ ਦਾਗਬੇਲ ਪਹਿਲਾਂ ਹੀ ਮਾਤਾ ਜੀਊਣ ਕੌਰ-ਮਾਤਾ ਫਤਹ ਕੌਰ ਜੀ ਦੇ ਗੁਰੂ ਹਰੀ ਸਿੰਘ ਘਰ ਆਉਣ ਨਾਲ ਰਖੀ ਜਾ ਚੁਕੀ ਸੀ ।

ਮਾਤਾ ਭੂਪਿੰਦਰ ਕੌਰ ਜੀ ਪਹਿਲੀ ਵਾਰ ਆਪਣੇ ਸਹੁਰੇ ਘਰ ਆਏ ਲਗਾਤਾਰ ਚਾਰ ਮਹੀਨੇ ਬਿਤਾਅ ਗਏ ਅਤੇ ਲੰਗਰ ਦੇ ਬਰਤਨ ਮਾਂਜ, ਬੁਹਾਰੀ ਕਰ ਸਾਧ ਸੰਗਤ ਦੀ ਸੇਵਾ ਕਰਦਿਆਂ ਬਹਾਰ ਦਾ ਮੌਸਮ ਬਣਾਈ ਰਖਿਆ ।

ਗੁਰੂ ਪਤੀ, ਜਿਸਦੇ ਮੁਖੜੇ ਨੂੰ ਨਿਹਾਰਨਾ ਹਰ ਗੁਰ-ਸਿਖ ਦਾ ਅਧਿਕਾਰ ਸੀ ਮਾਤਾ ਭੂਪਿੰਦਰ ਕੌਰ ਜੀ ਦੀ ਵੀ ਅਮੋੜ ਲੋੜ ਸੀ, ਪਰ ਉਹ ਹਠੀ, ਜਪੀ, ਤਪੀ ਅਨੇਕ ਤਰ੍ਹਾਂ ਦੇ ਅਨੁਸ਼ਠਾਨ ਕਰਦਾ ਸਵੈ ਜ਼ਾਬਤੇ ਨੂੰ ਸੰਜਮ ਦੀਆਂ ਰੇਖਾਵਾਂ ਅਧੀਨ ਰਖਦਾ ਸੀ ।

ਮਾਤਾ ਭੂਪਿੰਦਰ ਕੌਰ ਜੀ ਦਾ ਨਿਵਾਸ ਨਹਿਰ ਸਰਹਿੰਦ ਤੇ, ਨੀਲੋਂ ਦੇ ਪੁਲੋਂ ੫ ਕਿਲੋਮੀਟਰ ਉੱਤਰ ਦਿਸ਼ਾ ਵੱਲ ਗੁਰੂ ਕੇ ਡੇਰੇ ਵਿਖੇ ਇਕ ਚੁਬਾਰੇ ਦਾ ਹੋਰ ਵਾਧਾ ਹੋ ਕੇ ਲਗ ਗਿਆ ।

ਸਿੱਖਾਂ ਦੇ ਮਨਾਂ ਵਿਚ ਬੜੀ ਰੀਝ ਸੀ ਕਿ ਸਤਿਗੁਰੂ ਜੀ ਸਮੇਤ ਸ੍ਰੀ ਮਹਿਲਾਂ ਦੇ ਉਨ੍ਹਾ ਦੇ ਨਗਰੀਂ-ਘਰੀਂ ਦਰਸ਼ਨ ਦੇਣ । ੧੯੧੬ ਈ: ਵਿਚ ਅੰਬਾਂ ਦੀ ਰੁੱਤੇ, ਚੁੰਨ੍ਹੀ (ਅੰਬਾਲਾ) ਵਾਲੇ ਨਾਮਧਾਰੀਆਂ ਦੀ ਰੀਝ ਪੂਰੀ ਕਰਨ ਹਿਤ ਸ੍ਰੀ ਸਤਿਗੁਰੂ ਜੀ ਆਪਣੇ ਮਹਿਲਾਂ ਅਤੇ ੧੫-੧੬ ਸਿੰਘਾਂ ਦੇ ਜਥੇ ਨਾਲ ਚੁੰਨ੍ਹੀ ਪਧਾਰੇ ਅਤੇ ਕਈ ਦਿਨ ਰਹੇ ।

ਸ੍ਰੀ ਮਾਤਾ ਭੂਪਿੰਦਰ ਕੌਰ ਜੀ ਦਾ ਦਰਮਿਆਨਾ ਕੱਦ, ਖੁੱਲ੍ਹਾ ਚੌੜਾ ਮੱਥਾ, ਸੁੰਦਰ ਦੀਦਾਰ, ਪਹਿਰਾਵੇ ਵਲੋਂ ਸ਼ੁਧ ਸਫ਼ੈਦ ਬਾਰੀਕ ਖੱਦਰ ਦਾ ਕਲੀਦਾਰ ਕੁਰਤਾ ਤੇ ਚੂੜੀਦਾਰ ਸੁੱਥਣ, ਸੀਸ ਤੇ ਮੱਥੇ ਤਕ ਢਕਦਾ ਖੱਦਰ ਦਾ ਹੀ ਦੁਪੱਟਾ । ਮਾਤਾ ਜੀ ਕਿਸ਼ੋਰਾਵਸਥਾ ਦੀਆਂ ਇਛਾਵਾਂ ਨੂੰ ਸਾਧ ਸਾਧ

ਤਪੱਸਵੀ ਜੀਵਨ ਵਲ ਵਧ ਰਹੇ ਸਨ। ਭੈਣੀ ਸਾਹਿਬ ਹਥੀਂ ਸੇਵਾ ਦੇ ਨਾਲ ਨਾਲ ਤ੍ਰਿੰਜਣਾਂ ਦਾ ਪ੍ਰਬੰਧ ਵੀ ਹੋ ਜਾਂਦਾ।

੧੯੧੮ ਈ: ਜੂਨ-ਜੁਲਾਈ ਦੇ ਦਿਨੀਂ ਮਾਤਾ ਜੀ ਦੀ ਨਣਾਨ ਬੀਬੀ ਨੰਦਾਂ (ਸਪੁਤਰੀ ਸਤਿਗੁਰੂ ਰਾਮ ਸਿੰਘ ਜੀ) ਚੜ੍ਹਾਈ ਕਰ ਗਏ। ਉਨਾਂ ਨਮਿਤ ਮੇਲੇ ਦੇ ੪੧ ਪਾਠਾਂ ਦੇ ਭੋਗ ਦਾ ਆਯੋਜਨ ਮਾਤਾ ਭੂਪਿੰਦਰ ਕੌਰ ਜੀ ਨੇ ਆਪ ਨਿਹਾਰਿਆ।

ਸ਼ੇਖੂਪੁਰ ਜ਼ਿਲੇ ਦੇ ਪਿੰਡ ਚੂਹੇਸ਼ੜ ਦਾ ਹੋਲਾ (੧੯੧੮ ਈ:) ਸਮੁਚੇ ਨਾਮਧਾਰੀ ਸਮਾਜ ਲਈ ਇਸ ਵਾਸਤੇ ਵੀ ਉਤਸਾਹ ਵਰਧਕ ਤੇ ਇਤਿਹਾਸਕ ਸੀ ਕਿ ਇਸ ਮੇਲੇ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਣੇ ਮਹਿਲਾਂ ਸਮੇਤ, ਪਹਿਲੀ ਵਾਰ ਦਰਸ਼ਨ ਦਿਤੇ।

੧੯੧੯ ਈ: ਦੀ (ਨਿਮਾਣੀ) ਮਈ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਭਜਨ-ਪਾਠ ਦਾ ਵ੍ਰਤ ਲੈ ਲਿਆ। ਨਹਿਰ ਸਰਹਿੰਦ ਦੇ ਕਿਨਾਰੇ ਹੀ ਤਪ ਕੇਂਦਰ ਬਣਨਾ ਸੀ। ਮਾਤਾ ਭੂਪਿੰਦਰ ਕੌਰ ਜੀ ਨੇ ਆਪਣੇ ਗੁਰੂ ਭਰਤਾਰ ਜੀ ਨੂੰ ਬਿਨੈ ਕੀਤੀ : ਜੇ ਆਗਿਆ ਬਖਸ਼ੋ ਤਾਂ ਮੈਂ ਵੀ ਸਖੀਆਂ ਨਾਲ ਜਪ ਤਪ ਵਿਚ ਸ਼ਾਮਲ ਹੋ ਜਾਵਾਂ। ਬੇਨਤੀ ਪਰਵਾਨ ਹੋਈ। ਮਾਤਾ ਜੀ ਨੇ ੪੦ ਦਿਨਾ ਇਹ ਨੇਮ ਦੋ ਵੇਲੇ ਦੇ ਦੀਵਾਨ, ਨਿਜੀ ਨਿਤਨੇਮ, ਜਪ ਪ੍ਰਯੋਗ ਅਤੇ ਸਾਧ ਸੰਗਤ ਦੇ ਬਰਤਨ ਮਾਂਜ ਕੇ ਨਿਬਾਹਿਆ।

ਅਗਲੇ ਸਾਲ ਹੀ, ਅਰਥਾਤ ੧੯੨੦ ਦੇ ਨਵੰਬਰ ਮਹੀਨੇ ਸ੍ਰੀ ਮਾਤਾ ਭੂਪਿੰਦਰ ਕੌਰ ਜੀ ਨੂੰ ਗ੍ਰਿਸਤੀ ਜੀਵਨ ਦਾ ਮਹਾ ਸੁਖ ਪ੍ਰਾਪਤ ਹੋਇਆ ਜਦੋਂ ਆਪ ਜੀ ਦੁਆਰਾ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਬਾਲ ਰੂਪ ਵਿਚ ਸੰਸਾਰ ਵਿਚ ਆਏ। ਗੁਰੂ ਘਰ ਵਿਚ 'ਵਧੀ ਵੇਲ ਬਹੁ ਪੀੜ੍ਹੀ ਚਾਲੀ' ਵਾਲੀ ਗੱਲ ਹੋ ਗਈ। ਸਾਰੇ ਨਾਮਧਾਰੀ ਸਮਾਜ ਵਿਚ ਖੁਸ਼ੀਆਂ ਦੀ ਇਕ ਲਹਿਰ ਵਿਆਪ ਗਈ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕ੍ਰਿਪਾ ਦੁਆਰਾ ਮਹਾਰਾਜਾ ਨਾਭਾ ਰਿਪੁਦਮਨ ਸਿੰਘ ਦੇ ਘਰ ਟਿੱਕਾ ਪ੍ਰਤਾਪ ਸਿੰਘ ਦੇ ਹੋਣ ਤੇ ਗੁਰਦੁਆਰਾ ਭੈਣੀ ਸਾਹਿਬ ਦੇ ਲੰਗਰ ਦੇ ਨਾਂ ੧੨੮੧ ਏਕੜ ਜ਼ਮੀਨ, ਸਰਬ ਸ੍ਰੋਮਣੀ ਕਾਰ ਰੋਲਜ਼ ਰਾਇਸ ਅਤੇ ਨਕਦ ਹਜ਼ਾਰਾਂ ਰੁਪੈਆਂ ਦੀ ਭੇਟਾ ਹੋਈ। ਵਰਤਮਾਨ ਸਤਿਗੁਰੂ ਜੀ ਦੇ ਬਾਲ ਕਾਲ ਦੇ ਨਾਮ 'ਬੇਅੰਤ ਜੀ' ਦੇ ਆਗਮਨ ਦਾ ਹੀ ਇਹ ਪੁੰਨ ਪ੍ਰਤਾਪ ਸੀ।

ਅਗਲਾ ਚਾਲੀਹਾ ਬੀੜ ਮਰਾਰਤੂ ਵਿਚ ਹੀ ਹੋਇਆ ਜਿਸ ਵਿਚ ਸ੍ਰੀ ਮਾਤਾ ਭੂਪਿੰਦਰ ਕੌਰ ਜੀ ਨੇ ਆਪਣੇ ਬਾਲ ਗੋਪਾਲ ਨੂੰ ਸੰਭਾਲਦਿਆਂ ਪੂਰਾ ਭਾਗ ਲਿਆ।

ਸਾਲ ੧੯੨੧ ਈ: ਦਾ ਨਵੰਬਰ ਮਹੀਨਾ ਚੜ੍ਹਿਆ ਤਾਂ ਸ੍ਰੀ ਮਾਤਾ ਜੀ ਨੂੰ ਲਾਹੌਰ ਵਿਖੇ ਆਪਣੇ ਛੋਟੇ ਦਿਉਰ ਮਹਾਰਾਜ ਗੁਰਦਿਆਲ ਸਿੰਘ ਜੀ ਦੇ ਅਨੰਦ ਕਾਰਜ ਸਮੇਂ ਭਾਗ ਲੈਣ ਦਾ ਅਵਸਰ ਮਿਲਿਆ। ਲਾਹੌਰ ਸ਼ਹਿਰ ਦੇ ਧਨੀਮਾਨੀ ਬਾਬਾ ਧਿਆਨ ਸਿੰਘ ਪੱਥਰਾਂ ਵਾਲਿਆਂ ਦੀ ਛੋਟੀ ਸਪੁਤਰੀ ਬੀਬੀ ਕਰਤਾਰ ਕੌਰ ਗੁਰੂ ਘਰ ਵਿਚ ਨੂੰਹ ਬਣਕੇ ਆਏ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀਆਂ ਖੁਸ਼ੀਆਂ ਦੀ ਉਸ ਸਮੇਂ ਹੱਦ ਨਾ ਰਹੀ ਜਦੋਂ ਉਹਨਾਂ ਦੇ ਸ੍ਰੀ ਮਹਿਲਾਂ ਨੇ ਸੰਤ ਮੋਹਣ ਸਿੰਘ ਵਡਾਲਾ ਜੋਹਲ ਦੇ ਜਥੇ ਦੀਆਂ ਲੰਗਰ ਲੋੜਾਂ ਨੂੰ ਮੁੱਖ ਰੱਖ, ਸਤਿਗੁਰੂ ਜੀ ਦੀ ਗ਼ੈਰ-ਮੌਜੂਦਗੀ ਸਮੇਂ ਆਪਣੀ ਦਿਲੋਂ ਜਾਨੋਂ ਪਿਆਰੀ ਮੁੰਦਰੀ ਵੇਚਣ ਨੂੰ ਦੇ ਦਿਤੀ। ਸਿੰਘਾਂ ਨੂੰ ਰਸਤ-ਬਸਤ ਵੱਲੋਂ ਪਰੇਸ਼ਾਨ ਨਹੀਂ ਹੋਣ ਦਿੱਤਾ।

ਫੇਰ ੧੯੨੩ ਈ: ਦੇ ਨਵੰਬਰ ਮਹੀਨੇ (੨ ਕੱਤਕ ੧੯੮੦ ਬਿ:) ਸ੍ਰੀ ਮਾਤਾ ਭੂਪਿੰਦਰ ਕੌਰ ਜੀ ਨੇ ਗੁਰੂ ਘਰ ਨੂੰ ਦੂਜਾ ਬਾਲ ਅਰਪਣ ਕੀਤਾ। ਮਹਾਰਾਜ ਬੀਰ ਸਿੰਘ ਜੀ ਜਨਮੇ। ਭੈਣੀ ਸਾਹਿਬ ਲਈ ਇਸ ਤੋਂ ਵੱਧ ਹੋਰ ਖੁਸ਼ੀ ਕੀ ਹੋਣੀ ਸੀ।

ਪਰ ਦੂਜੇ ਪੁੱਤਰ ਦੇ ਜਨਮ ਉਪ੍ਰੰਤ ਮਾਤਾ ਭੂਪਿੰਦਰ ਕੌਰ ਜੀ ਦੀ ਜਿਵੇਂ ਸਾਰੀ ਸਰੀਰਕ ਸੱਤਿਆ ਨੁੱਚੜ ਗਈ ਅਤੇ ਇਸਤੋਂ ਪਿਛੋਂ ਵੈਦ ਰਾਜਾਂ ਦੇ ਦਵਾਦਾਰੂ ਵੀ ਕਾਟ ਨਹੀਂ ਕਰ ਸਕੇ।

ਮਾਤਾ ਜੀ ਦੀ ਮਾਂ ਅੰਬੋ (ਮਾਤਾ ਰਾਮ ਕੌਰ) ਜੀ ਨੂੰ ਬੁਲਾ ਲਿਆ ਗਿਆ ਅਤੇ ਗੁਰੂ ਹਰੀ ਸਿੰਘ ਜੀ ਦੇ ਅੰਤਮ ਸਾਲਾਂ ਵਿਚ ਤਿਆਰ ਹੋਈ ਕੋਠੀ ਵਿਚ ਮਾਵਾਂ ਧੀਆਂ ਨੂੰ ਡੇਰਾ ਦੇ ਕੇ ਮੁਨਾਸਬ ਸੇਵਕ ਸੇਵਕਾਵਾਂ ਦਾ ਪ੍ਰਬੰਧ ਕਰ ਦਿਤਾ ਗਿਆ। ਦਵਾਈਆਂ ਅਤੇ ਪਰਹੇਜ਼ ਚਲਦੇ ਰਹੇ ਪਰ ਮਾਤਾ ਜੀ ਦੀ ਜ਼ਿੰਦਗੀ ਪੈਰੋਂ ਪੈਰ ਹਿੱਸਦੀ ਗਈ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਾਤਾ ਭੂਪਿੰਦਰ ਕੌਰ ਜੀ ਦੇ ਅੰਤਮ ਛਿਣਾਂ ਵਿਚ ਗੜ੍ਹਦੀਵਾਲੇ (ਹੁਸ਼ਿਆਰਪੁਰ) ਸਨ। ਸਤਿਗੁਰੂ ਜੀ ਨੂੰ ਕਿਸੇ ਤਰ੍ਹਾਂ ਆਪਣੇ ਮਹਿਲਾਂ ਦਾ ਅੰਤ ਸਮਾਂ ਨੇੜੇ ਆਇਆ ਭਾਨ ਹੋ ਗਿਆ। ਆਪ ਜੀ ਹੋਰਨਾਂ ਨੂੰ ਖ਼ਬਰ ਹੋਣ ਤੋਂ ਬਿਨਾਂ ਹੀ ੧੪ ਸਤੰਬਰ ੧੯੨੪ (੨੯ ਭਾਦਰੋਂ ੧੯੮੧ ਬਿ:) ਨੂੰ ਬਾਗ਼ ਵਾਲੀ ਕੋਠੀ ਵਿਚ ਆ ਗਏ। ਗੁਰੂ ਭਰਤਾਰ ਨੂੰ, ਉਹਨਾਂ ਆਹਟ ਸੁਣ, ਅੱਖਾਂ ਪੁੱਟ ਕੇ ਵੇਖਿਆ। ਸ੍ਰੀ ਸਤਿਗੁਰੂ ਜੀ ਦੀ ਮੂਰਤੀ ਸਾਹਵੇਂ ਤੱਕੀ ਤਾਂ ਸੰਤੁਸ਼ਟਤਾ ਵਿਚ ਨੇਤਰ-ਸਜਲ ਹੋ ਗਏ। ਮਾਤਾ ਭੂਪਿੰਦਰਕੌਰ ਜੀ ਦਾ ਸਰੀਰ ਸ਼ਾਂਤ ਹੋ ਗਿਆ। ਅੰਤਮ ਸੱਧਰ ਪੂਰੀ ਹੋ ਗਈ।

**ਗੁਜਰਾਤੀ ਕਹਾਣੀ**

# ਸੋਨੇ ਦੇ ਸੰਦ

**ਮੂਲ ਲੇਖਕ--ਪੰਨਾ ਲਾਲ ਪਟੇਲ**

(ਪੰਨਾ ਲਾਲ ਪਟੇਲ ਗੁਜਰਾਤੀ ਭਾਸ਼ਾ ਦੇ ਸਿਰਕੱਢ ਲੇਖਕਾਂ ਵਿਚੋਂ ਵੀ ਸਿਰਮੌਰ ਹੋਏ ਹਨ। ਉਹਨਾਂ ਨੇ ਗਿਆਨ ਪੀਠ ਸਨਮਾਨ ਪਰਾਪਤ ਕੀਤਾ ਸੀ। ਉਹਨਾਂ ਨੇ ਨਾਵਲ, ਕਹਾਣੀਆਂ, ਨਾਟਕ ਅਤੇ ਯਾਦਾਂ ਲਿਖੀਆਂ। ਉਹਨਾਂ ਦਾ ਇਕ ਨਾਵਲ "ਜੀਵੀ" ਪੰਜਾਬੀ ਵਿਚ ਵੀ ਪ੍ਰਾਪਤ ਹੈ)।

ਕਾਂਸ਼ੀ ਸ਼ਹਿਰ ਵਿਚ ਇਕ ਮੋਚੀ ਰਹਿੰਦਾ ਸੀ। ਬਹੁਤ ਈਮਾਨਦਾਰ। ਉਹ ਜਿੰਨਾ ਈਮਾਨਦਾਰ ਸੀ ਉਨਾ ਹੀ ਸਬਰ ਸੰਤੋਖ ਵਾਲਾ ਵੀ ਸੀ। ਇਕ ਵਾਰੀ ਸਾਧੂ ਨੇ ਆ ਕੇ ਪੁਛਿਆ, 'ਕਿਉਂ ਬਈ ਭਗਤਾ ਮੇਰੇ ਪੈਰ ਦੇ ਨਾਪ ਦੇ ਜੋੜੇ ਦਾ ਕੀ ਮੁੱਲ ਲਵੇਂਗਾ?'

"ਮੇਰੇ ਪਾਸ ਸੀਤੇ ਜੋੜੇ ਤਿਆਰ ਨਹੀਂ ਹਨ, ਮਹਾਰਾਜ?' ਮੋਚੀ ਨੇ ਉਤਰ ਦਿੱਤਾ।

"ਤਿਆਰ ਕਰਕੇ ਦੇਣ ਦਾ ਕੀ ਲਵੇਂਗਾ?" ਸਾਧੂ ਨੇ ਪੁਛਿਆ।'

"ਡੇਢ ਰੁਪਿਆ" ਮੋਚੀ ਨੇ ਕਿਹਾ।

ਮੁਲ ਸੁਣ ਕੇ ਸਾਧੂ ਨੂੰ ਬਹੁਤ ਹੈਰਾਨੀ ਹੋਈ। ਇਸ ਲਈ ਨਹੀਂ ਕਿ ਉਸ ਨੇ ਮੁੱਲ ਬਹੁਤ ਮੰਗਿਆ ਸੀ ਸਗੋਂ ਇਸ ਕਰਕੇ ਕਿ ਦੂਜੇ ਮੋਚੀਆਂ ਸਾਰਿਆਂ ਨੇ ਦੋ ਰੁਪੈ ਦੱਸੇ ਸਨ ਅਤੇ ਸੌਦੇਬਾਜ਼ੀ ਕਰਕੇ ਉਪਰੰਤ ਡੇਢ ਰੁਪੈ ਤੇ ਆਏ ਸਨ। ਪਰ ਇਹਨੇ ਤਾਂ ਪਹਿਲਾਂ ਹੀ ਡੇਢ ਰੁਪਈਆ ਕਹਿ ਦਿੱਤਾ। ਸਾਧੂ ਨੇ ਸੌਦੇ ਵਿਚ ਜੋੜ ਤੋੜ ਦੇ ਇਰਾਦੇ ਨਾਲ ਕਿਹਾ ਕਿ ਡੇਢ ਰੁਪਿਆ ਤਾਂ ਕਹਿਣ ਦਾ ਹੈ, ਠੀਕ ਠੀਕ ਲੈਣਾ ਕੀ ਹੈ, "ਮੋਚੀ ਸਾਧੂ ਵੱਲ ਦੇਖ ਕੇ ਹੱਸਣ ਲਗ ਪਿਆ। ਉਸ ਨੇ ਕਿਹਾ ਆਪ ਦੀ ਜੇਕਰ ਮਰਜ਼ੀ ਹੈ ਤਾਂ ਬਣਵਾ ਲਵੋ ਪਰ ਡੇਢ ਰੁਪੈ ਤੋਂ ਪੈਸਾ ਘੱਟ ਨਹੀਂ ਲੱਗਣਾ।

"ਠੀਕ ਹੈ, ਬਣਾ ਦੇ। ਪਰ ਦੇਵੇਂਗਾ ਕਦੋਂ ਤੀਕ?" ਸਾਧੂ ਨੇ ਪੁਛਿਆ। "ਪਰਸੋਂ ਇਸੇ ਵੇਲੇ।" ਮੋਚੀ ਨੇ ਕਿਹਾ। "ਪਰਸੋਂ ਸ਼ਾਮ ਨੂੰ ਮੈਂ, ਕਿਧਰੇ ਬਾਹਰ ਜਾਣਾ ਹੈ ਇਸ ਲਈ ਪਰਸੋਂ ਠੀਕ ਇਸੇ ਵੇਲੇ ਜ਼ਰੂਰ ਦੇ ਦੇਵੀਂ। ਭੁੱਲ ਨਾ ਜਾਵੀਂ ਸਮਾ।" ਸਾਧੂ ਨੇ ਪੱਕੀ ਕੀਤੀ।

"ਤੁਸੀਂ ਕਿਧਰੇ ਬਾਹਰ ਜਾਵੋ ਜੀ ਸਦਕੇ ਨਾ ਜਾਵੋ। ਤੁਹਾਨੂੰ ਜੋੜਾ ਪਰਸੋਂ ਇਸੇ ਵੇਲੇ ਜ਼ਰੂਰ ਮਿਲ ਜਾਵੇਗਾ।" ਮੋਚੀ ਨੇ ਆਪਣੇ ਵਾਇਦੇ ਦਾ ਯਕੀਨ ਦਿਵਾਇਆ।

ਪਰ ਸਾਧੂ ਨੂੰ, ਜਿਵੇਂ ਕਿ ਹੁੰਦਾ ਹੀ ਹੈ, ਮੋਚੀ ਦੇ ਵਾਇਦੇ ਤੇ ਜ਼ਰਾ ਵੀ ਇਤਬਾਰ ਨਹੀਂ ਸੀ। ਇਸ ਲਈ ਦੂਜੇ ਦਿਨ ਵੀ ਉਸ ਨੇ ਮੋਚੀ ਵੱਲ ਗੇੜਾ ਕਢਿਆ ਅਤੇ ਮੋਚੀ ਨੂੰ ਪੁਛਿਆ—"ਕਿਉਂ ਭਾਈ ਭਗਤਾ, ਸਾਡਾ ਕੰਮ ਕਿਤਨਾ ਕੁ ਹੋ ਗਿਆ? "ਤਸੱਲੀ ਰਖੋ ਮਹਾਰਾਜ, ਵਾਇਦਾ ਖ਼ਿਲਾਫ਼ੀ ਨਹੀਂ ਹੋਵੇਗੀ। ਮੋਚੀ ਨੇ ਭਰੋਸਾ ਦਿਵਾਇਆ।

ਤੀਜੇ ਦਿਨ 'ਸਾਧੂ' ਨੂੰ ਖਿਆਲ ਆਇਆ ਕਿ ਛੀਂਬੇ ਦੀ ਸਵੇਰ ਅਤੇ ਮੋਚੀ ਦੀ ਸ਼ਾਮ ਕਦੇ ਨਹੀਂ ਹੁੰਦੀ। ਕਿਉਂ ਨਾ ਮੋਚੀ ਵੱਲ ਇਕ ਫੇਰਾ, ਹੋਰ ਮਾਰ ਆਵਾਂ? ਇਹ ਸੋਚ ਕੇ ਸਾਧੂ ਜੀ ਮਹਾਰਾਜ ਸਵੇਰੇ ਸਵੇਰੇ ਮੋਚੀ ਦੀ ਦੁਕਾਨ ਤੇ ਜਾ ਪੁਜੇ। ਪਰ ਇਸ ਵਾਰ ਤਾਂ ਮੋਚੀ ਨੇ ਹੀ ਸਾਧੂ ਨੂੰ ਚੰਗੇ ਹੱਥੀਂ ਲਿਆ ਅਤੇ ਕਿਹਾ, "ਮਹਾਰਾਜ, ਤੁਹਾਨੂੰ ਬੰਦੇ ਦੀ ਪਹਿਚਾਣ ਨਹੀਂ ਹੈ। ਤੁਸੀਂ ਸਮਝਦੇ ਹੋ ਕਿ ਸਾਰੀ ਦੁਨੀਆ ਝੂਠ ਬੋਲਦੀ ਹੈ। ਤੁਸੀਂ ਖ਼ਾਹ ਮਖ਼ਾਹ ਕਿਉਂ ਫੇਰੇ ਮਾਰਦੇ ਫਿਰ ਰਹੇ ਹੋ। ਜਾਓ ਅਤੇ ਸ਼ਾਮ ਨੂੰ ਪਧਾਰੋ। ਤੁਹਾਡਾ ਜੋੜਾ ਤਿਆਰ ਮਿਲੇਗਾ।"

ਵਾਇਦੇ ਅਨੁਸਾਰ ਸ਼ਾਮ ਨੂੰ ਜਦੋਂ ਸਾਧੂ ਆਇਆ ਤਾਂ ਉਸ ਦਾ ਜੋੜਾ ਬਿਲਕੁਲ ਤਿਆਰ ਸੀ। ਇਹ ਦੇਖ ਕੇ ਸਾਧੂ ਮੋਚੀ ਤੇ ਬਹੁਤ ਖੁਸ਼ ਹੋਇਆ। ਉਹ ਸਮਝ ਗਿਆ ਕਿ ਮੋਚੀ ਅਸਲੋਂ ਸੱਚਾ ਭਗਤ ਹੈ ਜੋ ਝੂਠ ਨਹੀਂ ਬੋਲਦਾ।

ਸਾਧੂ ਨੇ ਉਸ ਨੂੰ ਦੋ ਰੁਪੈ ਦਿਤੇ। ਮੋਚੀ ਦੇ ਪਾਸ ਟੁਟੇ ਪੈਸੇ ਨਹੀਂ ਸਨ। ਉਸ ਨੇ ਖੜੇ ਹੁੰਦਿਆਂ ਸਾਧੂ ਨੂੰ ਕਿਹਾ, "ਠਹਿਰੋ ਮਹਾਰਾਜ, ਮੈਂ ਸਾਹਮਣੀ ਦੁਕਾਨ ਤੋਂ ਟੁੱਟੇ ਪੈਸੇ ਲੈ ਆਵਾਂ।"

"ਰਹਿਣ ਦੇ ਭਗਤਾ।" ਬਾਕੀ ਪੈਸੇ ਸਾਡੇ ਵਲੋਂ ਤੰਬਾਕੂ ਪੀਣ ਲਈ ਰਖ ਲੈ।" ਸਾਧੂ ਨੇ ਮੋਚੀ ਨੂੰ ਰੋਕਣਾ ਚਾਹਿਆ। "ਮੈਂ ਤੰਬਾਕੂ ਨਹੀਂ ਪੀਂਦਾ।" ਮੋਚੀ ਨੇ ਦੋ ਟੁੱਕ ਉੱਤਰ ਦਿਤਾ। "ਤਾਂ ਫੇਰ ਸਾਡੇ ਵਲੋਂ ਜੁਤੀ ਸੀਣ ਦਾ ਧਾਗਾ ਲੈ ਲੈਣਾ" ਸਾਧੂ ਨੇ ਹਿਤ ਕਰਦਿਆਂ ਕਿਹਾ।

"ਨਹੀਂ ਮਹਾਰਾਜ ਅਣਕਮਾਇਆ ਹਰਾਮ ਦਾ ਪੈਸਾ ਮੈਨੂੰ ਨਹੀਂ ਚਾਹੀਦਾ।" ਐਨਾ ਕਹਿ ਕੇ ਉਹ ਸਾਹਮਣੀ ਦੁਕਾਨ ਤੇ ਭਾਨ ਲੈਣ ਲਈ ਦੇ ਲਈ ਚਲਿਆ ਗਿਆ।

ਸਾਧੂ ਕਿਉਂਕਿ ਜੋ ਮੋਚੀ ਦੀ ਸਚਾਈ ਅਤੇ ਈਮਾਨਦਾਰੀ ਤੋਂ ਬਹੁਤ ਪ੍ਰਭਾਵਤ ਹੋਇਆ ਸੀ ਇਸ ਲਈ ਉਸ ਨੂੰ ਕੁਝ ਦਾਤ ਦੇਣੀ ਚਾਹੁੰਦਾ ਸੀ। ਬਸ ਉਸ ਨੇ ਮੌਕਾ ਦੇਖ ਕੇ ਹੌਲੀ ਦੇਣੀ ਆਪਣੀ ਝੋਲੀ ਵਿਚ "ਪਾਰਸ ਮਨੀ" ਕਢੀ

ਅਤੇ ਸਭ ਦੀਆਂ ਨਜ਼ਰਾਂ ਤੋਂ ਬਚਾ ਕੇ ਮੋਚੀ ਦਿਆਂ ਲੋਹੇ ਦਿਆਂ ਸੰਦਾਂ ਤੇ ਰਗੜ੍ਹ ਦਿਤੀ। ਦੇਖਦਿਆਂ ਹੀ, ਝੱਟ ਪੱਟ ਸਾਰੇ ਸੰਦ ਸੋਨੇ ਦੇ ਹੋ ਗਏ। ਤਦ ਸਾਧੂ ਮੋਚੀ ਵਲ ਨੂੰ ਅੱਗੇ ਵਧ ਕੇ ਬਾਕੀ ਪੈਸੇ ਲੈ ਕੇ ਰਾਹੇ ਪੈ ਗਿਆ।

ਦੁਕਾਨ ਤੇ ਆ ਕੇ ਮੋਚੀ ਨੇ ਦੇਖਿਆ ਤਾਂ ਸਾਰੇ ਹੀ ਸੰਦ ਸੋਨੇ ਦੇ। ਉਹ ਸਮਝ ਗਿਆ ਕਿ ਇਹ ਕਰਾਮਾਤ ਜ਼ਰੂਰ ਉਸ ਸਾਧੂ ਦੀ ਹੈ। ਪਰ ਖੁਸ਼ ਹੋਣ ਦੀ ਥਾਂ ਤੇ ਮੋਚੀ ਦਿਲ ਮਸੋਸ ਕੇ ਰਹਿ ਗਿਆ। ਉਹ ਹੌਕਾ ਭਰ ਕੇ ਬੁੜ ਬੜਾਇਆ। ਹੇ ਭਗਵਾਨ, ਹੁਣ ਮੈਂ ਇਹਨਾਂ ਸੋਨੇ ਦੇ ਸੰਦਾਂ ਦੇ ਨਾਲ ਕੰਮ ਕਿਸ ਤਰ੍ਹਾਂ ਕਰਾਂਗਾ? ਉਸ ਨੇ ਸਾਰੇ ਸੰਦ ਚੁੱਕੇ ਅਤੇ ਦੁਕਾਨ ਦੇ ਇਕ ਖੂੰਜੇ ਵਿਚ ਵਗਾਹ ਸੁਟੇ। ਫੇਰ ਪੜਛੱਤੀ ਤੇ ਰੱਖੇ ਹੋਏ ਪੁਰਾਣੇ ਘਸੇ ਟੁਟੇ ਸੰਦ ਲਾਹ ਕੇ ਆਪਣੇ ਕੰਮ ਵਿਚ ਰੁਝ ਗਿਆ। ਹੁਣ ਉਸ ਨੇ ਕੰਨਾਂ ਨੂੰ ਹੱਥ ਲਾ ਕੇ ਤੋਬਾ ਕੀਤੀ ਕਿ ਕਦੇ ਵੀ ਇਹਨਾਂ, ਵੇਹਲੜ੍ਹਾਂ, ਬਹਿ ਕੇ ਖਾਣ ਵਾਲਿਆਂ, ਦਾ ਕੰਮ ਨਹੀਂ ਕਰੇਗਾ ਅਤੇ ਨਾ ਹੀ ਕਿਸੇ ਸਾਧ ਸੰਤ ਦਾ ਵਸਾਹ ਕਰੇਗਾ।

ਉਸ ਗਰੀਬ ਮੋਚੀ ਨੇ ਸਾਲ ਭਰ ਜੀ ਜਾਨ ਤੋੜ ਕੇ ਮਿਹਨਤ ਕੀਤੀ ਤਾਂ ਕਿਤੇ ਜਾ ਕੇ ਆਪਣੇ ਕੰਮ ਦੇ ਲਈ ਨਵੇਂ ਸੰਦਾਂ ਦਾ ਜੁਗਾੜ ਕਰ ਸਕਿਆ।

ਇਕ ਵਾਰੀ ਉਹ ਭਜਨ ਗੁਣਗੁਣਾਂਦਾ ਹੋਇਆ। ਸਿਰ ਝੁਕਾਈਂ ਜੋੜਾ ਸੀ ਰਿਹਾ ਸੀ ਕਿ ਕਿਸੇ ਨੇ ਉਸ ਨੂੰ ਬੁਲਾਇਆ, "ਕਿਵੇਂ ਹੈਂ ਭਗਤਾ?"

ਮੋਚੀ ਨੇ ਸਿਰ ਚੁੱਕ ਕੇ ਦੇਖਿਆ ਤਾਂ ਉਹ ਉਹੋ ਸਾਧੂ ਸੀ।

"ਇਸ ਗਰੀਬ ਦੇ ਸੰਦਾਂ ਦਾ ਨਾਸ ਮਾਰ ਗਏ ਸੀ ਤੁਸੀਂ ਉਹੋ ਸਾਧੂ ਹੋ ਨਾ?" ਮੋਚੀ ਨੇ ਪੁਛਿਆ।

ਸਾਧੂ ਨੂੰ ਬਹੁਤ ਹੈਰਾਨੀ ਹੋਈ। ਉਸ ਨੂੰ ਤਾਂ ਇਹ ਆਸ ਸੀ ਕਿ ਉਸ ਨੂੰ ਪਹਿਚਾਣਦਿਆਂ ਹੀ ਮੋਚੀ ਉਸ ਦੇ ਚਰਨਾਂ ਤੇ ਢਹਿ ਪਵੇਗਾ। ਆਦਰ ਮਾਣ ਦੇਵੇਗਾ ਅਤੇ ਬਹੁਤ ਹੀ ਰਿਣੀ ਹੋਵੇਗਾ। ਪਰ ਉਸ ਦੀ ਆਸ ਤੋਂ ਉਲਟ ਇਹ ਭੱਦਰ ਪੁਰਸ ਉਸ ਨੂੰ ਕੋਸ ਰਿਹਾ ਸੀ। ਸਾਧੂ ਨੂੰ ਸ਼ੱਕ ਹੋਇਆ ਕਿ ਕਿਤੇ ਇਹ ਭੋਲਾ ਭਗਤ ਸੋਨੇ ਨੂੰ ਪਿੱਤਲ ਤਾਂ ਨਹੀਂ ਸਮਝ ਬੈਠਿਆ।

"ਮੈਨੂੰ ਪਤਾ ਹੈ ਮਹਾਰਾਜ ਕਿ ਉਹ ਸੋਨੇ ਦੇ ਹਨ। ਪਰ ਉਹ ਸੋਨਾ ਜਿਸ ਨੂੰ ਮੈਂ ਆਪਣੀ ਮਿਹਨਤ ਦੀ ਕਮਾਈ ਨਾਲ ਪਰਾਪਤ ਨਹੀਂ ਕੀਤਾ, ਇਹੋ ਜਿਹਾ ਮੁਫਤ ਦਾ ਸੋਨਾ ਮੇਰੇ ਕਿਸ ਕੰਮ? ਮਹਾਰਾਜ ਸੋਨੇ ਦੇ ਉਹ ਸੰਦ ਉਹ ਪਏ ਹਨ ਖੂੰਜੇ ਵਿਚ। ਤੁਸੀਂ ਚਾਹੁੰਦੇ ਹੋ ਤਾਂ ਲੈ ਜਾ ਸਕਦੇ ਹੋ।" ਮੋਚੀ ਨੇ ਸਵੈਮਾਨ ਕਾਇਮ ਰਖਦਿਆਂ ਹੋਇਆਂ ਕਿਹਾ।

ਸਾਧੂ ਨੇ ਸਮਝਾਣ ਦੇ ਰੌਂ ਵਿਚ ਮੋਚੀ ਨੂੰ ਕਿਹਾ, ਭਗਤਾ, ਤੂੰ ਬਹੁਤ, ਭੋਲਾ ਹੈਂ। ਜਾ ਸੋਨਾ ਵੇਚ ਕੇ ਰੁਪਿਆ ਪਰਾਪਤ ਕਰ ਅਤੇ ਮੌਜ ਉਡਾ। ਇਸ ਕੱਚੀ ਦੁਕਾਨ ਨੂੰ ਪੱਕੀ ਬਣਵਾ। ਕੰਮ ਦੇ ਕਰਨ ਲਈ ਨੌਕਰ ਚਾਕਰ ਰੱਖ। ਬੈਠਿਆਂ ਖਾਹ ਅਤੇ ਐਸ਼ ਕਰ।"

"ਤਦ ਫੇਰ ਕੁਦਰਤ ਨੇ ਮੈਨੂੰ ਜਿਹੜੇ ਹੱਥ ਪੈਰ ਦਿਤੇ ਹੋਏ ਹਨ ਉਹਨਾਂ ਨੂੰ ਕੀ ਕਰਾਂ ਮਹਾਰਾਜ? ਮੋਚੀ ਨੇ ਫੌਰਨ ਸਾਧੂ ਤੋਂ ਪੁਛਿਆ।

ਸਾਧੂ ਨਿਰੁਤਰ ਹੋ ਕੇ ਹੈਰਾਨੀ ਭਰੀਆਂ ਨਜ਼ਰਾਂ ਦੇ ਨਾਲ ਮੋਚੀ ਨੂੰ ਦੇਖਦਾ ਹੀ ਰਹਿ ਗਿਆ। ਮੋਚੀ ਨੇ ਜਦੋਂ ਸਾਧੂ ਨੂੰ ਚੁੱਪ ਦੇਖਿਆ। ਤਾਂ ਮੁੜ ਬੋਲਿਆ, "ਸਾਧੂ ਮਹਾਰਾਜ, ਕੁਦਰਤ ਨੇ ਇਹ ਹੱਥ ਪੈਰ ਬੈਠਿਆਂ ਬੈਠਿਆਂ ਗਰਾਹੀਆਂ ਤੋੜਨ ਦੇ ਲਈ ਨਹੀਂ ਦਿਤੇ ਹਨ। ਕੰਮ ਕਰਨ ਦੇ ਲਈ ਦਿੱਤੇ ਹਨ। ਇਹੋ ਜਹੀ ਸਿੱਖ ਮੱਤ ਕਿਸੇ ਹੋਰ ਨੂੰ ਨਾ ਦੇਣੀ। ਨਹੀਂ ਤੁਸੀਂ ਮੇਰੇ ਤਾਂ ਸਿਰਫ ਸੰਦ ਹੀ ਖਰਾਬ ਕੀਤੇ ਹਨ ਪਰ ਇੰਝ ਕਿਸੇ ਦੀ ਜ਼ਿੰਦਗੀ ਵੀ ਖ਼ਰਾਬ ਹੋ ਸਕਦੀ ਹੈ। ਚੰਗੀ ਤਰ੍ਹਾਂ ਨਾਲ ਯਾਦ ਰੱਖੋ ਕਿ ਬੰਦਾ ਜਾਨਵਰ ਨਹੀਂ ਹੈ ਕਿ ਬੈਠਾ ਬੈਠਾ ਹੀ ਗਰਾਹੀਆਂ ਬੁਰਕੀਆਂ ਤੋੜੇ ਅਤੇ ਦੂਜਿਆਂ ਦੀ ਕਮਾਈ ਤੇ ਗੁਜ਼ਾਰਾ ਕਰੇ।"

ਇਹ ਸੁਣ ਕੇ ਸਾਧੂ ਮੁਸਕਰਾਇਆ, "ਭਗਤਾ ਤੇਰੀ ਗੱਲ ਬਿਲਕੁਲ ਸਹੀ ਹੈ। ਸੱਚੀ ਹੀ ਕੁਦਰਤ ਨੇ ਕੰਮ ਕਰਨ ਦੇ ਹੱਥ ਪੈਰ ਦਿਤੇ ਹਨ। ਇੰਝ ਮਿਹਨਤ ਕਰਕੇ ਤੂੰ ਆਪਣਾ ਗੁਜ਼ਾਰਾ ਕਰਦਾ ਹੈਂ, ਤੇਰੀ ਮਿਹਨਤ, ਸਚਾਈ, ਈਮਾਨਦਾਰੀ ਵੀ ਤਾਂ ਭਗਵਾਨ ਦੀ ਪੂਜਾ ਹੀ ਹੈ। ਇਹੋ ਸਭ ਤੋਂ ਵਡੀ ਪੂਜਾ ਹੈ। ਅੱਜ ਤੂੰ ਮੇਰੀਆਂ ਅੱਖਾਂ ਖੋਲ੍ਹ ਦਿੱਤੀਆਂ ਨਹੀਂ ਤਾਂ ਮੈਂ ਅਨ੍ਹੇਰੇ ਵਿਚ ਹੀ ਸੀ।"

ਐਨਾ ਕਹਿ ਕੇ ਮੋਚੀ ਲਈ ਸ਼ੁਭ ਕਾਮਨਾਵਾਂ ਭੇਟ ਕਰਦਾ ਹੋਇਆ, ਅਸ਼ੀਰਵਾਦ ਦੇਂਦਾ ਹੋਇਆ, ਇਕ ਨਵੇਂ ਇਰਾਦੇ ਨਾਲ ਅਤੇ ਉੱਚੇ ਹੌਂਸਲੇ ਦੇ ਨਾਲ ਸਾਧੂ ਉਥੋਂ ਵਿਦਾਅ ਹੋਇਆ।

**ਪੰਜਾਬੀ-ਸੁਰਜੀਤ ਖੁਰਸ਼ੀਦੀ**

---

ਜਿਨ੍ਹਾਂ ਨੂੰ ਦੋਨੋਂ ਵਕਤ ਭੁੱਖੇ ਰਹਿਣਾ ਪੈਂਦਾ ਹੈ, ਉਨ੍ਹਾਂ ਨਾਲ ਮੈਂ ਈਸ਼ਵਰ ਦੀ ਚਰਚਾ ਕਿਵੇਂ ਕਰਾਂ?

ਉਹਨਾਂ ਦੇ ਸਾਹਮਣੇ ਤਾਂ ਈਸ਼ਵਰ ਦਾਲ ਰੋਟੀ ਦੇ ਰੂਪ ਵਿਚ ਹੀ ਪ੍ਰਗਟ ਹੋ ਸਕਦੇ ਹਨ।

—ਮਹਾਤਮਾ ਗਾਂਧੀ

# ਦੋ ਗ਼ਜ਼ਲਾਂ

--ਸੁਰਿੰਦਰ ਸੋਹਲ--

ਜਿਉਂਦਾ ਹਿਟਲਰ ਵੇਖ ਕੇ ਹੋਇਆ ਹੈ ਇਹਸਾਸ ।
ਅਕਸਰ ਆਪਣੇ ਆਪ ਨੂੰ ਦੁਹਰਾਉਂਦਾ ਇਤਿਹਾਸ ।

ਕਿਸ ਮੌਸਮ ਦਾ ਦੋਸ਼ ਹੈ, ਆ ਕਰੀਏ ਪੜਚੋਲ,
ਫੁੱਲਾਂ 'ਚੋਂ ਕਿਉਂ ਆ ਰਹੀ, ਹਾਦਸਿਆਂ ਦੀ ਬਾਸ ।

ਹੱਡੀਆਂ ਦੀ ਮੁੱਠ ਰਹਿ ਗਿਆ ਹੈ ਫੱਕਰ ਪੰਜਾਬ,
ਕਾਲੇ ਕਾਗਾਂ ਚੂੰਡਿਆ ਇਸ ਦਾ ਗੋਰਾ ਮਾਸ ।

ਤਿੱਖੜ ਸਿਖ਼ਰ ਦੁਪਹਿਰ ਨੂੰ ਛਾਂ ਤਾਂ ਦੇਂਦੇ ਯਾਰ,
ਮੰਨਿਆ ਸਿੰਬਲ ਰੁੱਖ ਤੋਂ ਫਲ ਦੀ ਨਈਂ ਏ ਆਸ ।

ਠੋਕਰ ਖਾ ਕੇ ਵਕਤ ਦੀ ਉਠ ਨਾ ਸਕਿਆ ਫੇਰ,
ਜੋ ਸੀ ਆਪਣੇ ਆਪ ਨੂੰ ਕਹਿੰਦਾ ਵਕਤ ਸ਼ਨਾਸ ।

ਹਰ ਥਾਂ ਹੋ ਕੇ ਵੀ ਅਸੀਂ ਰਹਿੰਦੇ ਹਾਂ ਨਿਰਹੋਂਦ,
ਤਾਸ਼ 'ਚ ਜੋਕਰ ਵਾਂਗਰਾਂ ਥਾਂ ਹੈ ਸਾਡੀ ਖ਼ਾਸ ।

ਤਾਰੇ ਚਰਚਾ ਕਰਨਗੇ, ਬਹਿ ਕੇ ਤੜਕੇ ਕੋਲ,
ਚੰਦ ਕਿਰਨ ਜਦ ਮਿਲਣਗੇ ਪਿੰਡ ਦੀ ਢਾਬ ਦੇ ਪਾਸ ।

ਲੋਕੀ ਬੂਹੇ ਮਾਰਕੇ, ਫਿਲਮ ਰਹੇ ਸੀ ਵੇਖ,
ਬੋਹੜਾਂ ਦੇ ਗਲ ਲੱਗ ਕੇ ਵਿਲਕ ਰਹੀ ਸੀ 'ਰਾਸ ।'

(੨)

ਮੌਸਮ ਦੇ ਕਾਗਜ਼ ਤੇ ਪੜ੍ਹ ਕੇ ਧੁੱਪਾਂ ਦਾ ਸਿਰਨਾਵਾਂ ।
ਪੌਣਾਂ ਨੂੰ ਛਾਂ ਪੁੱਛਣ ਲਗੀ ਬਿਰਖਾਂ ਦਾ ਸਿਰਨਾਵਾਂ ।

ਨਾ ਪਾਣੀ ਨੂੰ ਅੱਗ ਲਗਦੀ ਹੁਣ ਨਾ ਉਹ ਬਣਦਾ ਸ਼ਰਬਤ,
ਗੋਰੀ ਅਜ ਕਲ ਭੁੱਲ ਗਈ ਹੈ ਪਤਣਾਂ ਦਾ ਸਿਰਨਾਵਾਂ ।

ਉਫ਼ ! ਉਹ ਤਾਂ ਪਤਝੜ ਫਿਰਦੀ ਸੀ ਆਪਣਾ ਭੇਸ ਵਟਾਈ
ਐਵੇਂ ਉਸ ਨੂੰ ਦਸ ਬੈਠੇ ਹਾਂ ਮਹਿਕਾਂ ਦਾ ਸਿਰਨਾਵਾਂ ।

ਜੋਬਨ ਮਤੀਆਂ ਰੁੱਤਾਂ ਹੱਥੋਂ ਕੰਡੇ ਝੋਲ ਪੁਆ ਕੇ,
ਬੁੱਢਾ ਮੌਸਮ ਲਭਦਾ ਫਿਰਦਾ ਸਿਵਿਆਂ ਦਾ ਸਿਰਨਾਵਾਂ ।

ਤਾਲੇ ਅੰਦਰ ਹੈ ਉਹ ਡਾਇਰੀ ਲਿਖਿਆ ਹੈ ਮੈਂ ਜਿਸ ਤੇ,
ਚੰਚਲ ਸ਼ੋਖ਼ ਹਵਾਵਾਂ ਜਿਹੀਆਂ ਗ਼ਜ਼ਲਾਂ ਦਾ ਸਿਰਨਾਵਾਂ ।

# ਗ਼ਜ਼ਲ

—ਜਸਵੰਤ ਸਿੰਘ ਰਾਹੀ

ਅੰਮ੍ਰਿਤ ਵੇਲੇ ਰੇਡੀਉ ਬੋਲਿਆ, ਖ਼ੂਨ ਹੈ ਲੋਕੋ ਖ਼ੂਨ ।
ਪਿੰਡਾਂ ਦੇ ਵਿਚ ਵਹਿਸ਼ਤ ਫਿਰਦੀ, ਸ਼ਹਿਰਾਂ ਵਿਚ ਜਨੂਨ ।
ਡਰ ਦੀ ਗਠੜੀ ਦੇ ਵਿਚ ਬੱਨੀਆਂ, ਟੁੱਟੀਆਂ ਹੋਈਆਂ ਉਮਰਾਂ,
'ਸੱਧੇ' ਜਾਣ ਤੋਂ ਡਰੇ ਹਕੀਕਤ, ਲਿਖਦੀ ਨਹੀਂ ਮਜ਼ਮੂਨ ।
ਪਾਰਟੀਆਂ ਚੁੱਪ ਨੇ ਠਾਣਾ ਬੰਦ ਹੈ, ਕਿਧਰ ਦਿਆਂ ਆਵਾਜ਼ਾਂ,
ਡਾਕਖਾਨੇ ਦਾ ਬਾਬੂ ਕਹਿੰਦਾ, ਵਿਗੜਿਆ ਟੈਲੀਫ਼ੂਨ ।
ਕਾਲੀ ਧੁੱਪ ਹੈ ਬੱਦਲ ਚਿੱਟੇ, ਸੋਚ ਹੋਈ ਹੈ, ਅੰਨ੍ਹੀਂ,
ਬੰਦੇ ਨੂੰ ਇਹ ਪਤਾ ਨਾ ਲੱਗੇ, ਕਿਹੜੀ ਉਸ ਦੀ ਜੂਨ ।
ਕੰਡੇ ਗਿਠ ਗਿਠ ਲੰਮੇ ਹੋ ਗਏ ਪੱਤੇ ਸਹਿਮ ਗਏ ਨੇ,
ਗੋਲੀਆਂ ਦੀ ਵਾਛੜ ਹੁਣ ਆ ਕੇ, ਫੁੱਲ ਲੱਗ ਪਈ ਭਰੂਨ ।
ਥਾਂ ਥਾਂ ਅਸਾਂ ਢੰਡੋਰੇ ਫੇਰੇ, ਪਰਚਿਆਂ ਵਿਚ ਘੜਾਇਆ,
ਲੱਭਦੇ ਲੱਭਦੇ ਫਾਵੇ ਹੋ ਗਏ, ਗੁੰਮ ਹੋ ਗਿਆ ਸਕੂਨ ।
ਡਿਗਰੀਆਂ ਦੇ ਰੇੜੇ ਤੇ ਚੜ੍ਹ ਕੇ, ਛੱਡ ਰਹੀਆਂ ਚੰਗਿਆੜੇ,
ਆ ਵੇਖੋ ਆ ਫੱਬਿਆ ਹੋਇਆ, ਕੋਟ ਕਲਮ ਪਤਲੂਨ ।
ਪਿੰਡ ਸਾਡੇ ਦਾ ਬਾਣੀਆ ਟੱਬਰ, ਗੋਲੀਆਂ ਖਾ ਕੇ ਮਰਿਆ,
ਨਾਲ ਉਹਨਾਂ ਦੇ ਲੁੱਟਿਆ ਗਿਆ, ਬੋਕ ਅਤੇ ਪ੍ਰਚੂਨ ।
ਦਸ ਰਾਹੀ ਤੂੰ ਸੱਚ ਬੋਲਣ ਤੋਂ,
ਹੁਣ ਤਕ ਕਿਉਂ ਨਹੀਂ ਹੱਟਿਆ,
ਇੰਜ ਤੁਰਿਆ ਤੇ ਉੱਜੜ ਜਾਏਗਾ, ਤੇਰਾ ਇਹ ਕਮਿਊਨ ।

# ਗ਼ਜ਼ਲ

—ਅਜਾਇਬ ਸਿੰਘ

ਤੇਰੇ ਮਿਲਣ ਦੀ ਕਰਾਮਾਤ ਹੈ
ਹੋਈ ਚਾਨਣੀ ਮੇਰੀ ਹਰ ਰਾਤ ਹੈ
ਚੰਦ ਤਾਰੇ ਜਦੋਂ ਦੇ ਬਨੇਰੇ ਸਜੇ
ਮੇਰੀ ਹਰ ਰਾਤ ਈ ਹੋਈ ਸ਼ਬਰਾਤ ਹੈ
ਉਮਰ ਭਰ ਮੈਂ ਅਕਾਸ਼ੀਂ ਰਿਹਾ ਭਟਕਦਾ
ਮਿੱਟੀ 'ਚ ਮਿਲਿਆ ਬਣੀ ਬਾਤ ਹੈ
ਤੇਰੇ ਸਹਾਰੇ ਤੇ ਉਡਦਾ ਫਿਰਾਂ
ਮੇਰੀ ਵਗਰਨਾ ਕੀ ਔਕਾਤ ਹੈ
ਹਨੇਰੇ 'ਚ ਘਿਰਿਆ ਤੜਪਦਾ ਰਿਹਾ
ਸੂਰਜ ਨੇ ਪਾਈ ਮਸਾਂ ਝਾਤ ਹੈ
ਮੇਰੇ ਮਨ ਨੇ ਮੈਨੂੰ ਸਤਾ ਮਾਰਿਆ
ਮੇਰੀ ਹਰ ਬਦੀ ਇਸ ਦੀ ਸੌਗਾਤ ਹੈ
ਮੇਰੇ ਕੋਲ ਏਹੋ ਚੜ੍ਹਾਵਣ ਲਈ
ਹੰਝੂਆਂ ਦੀ ਝੜੀ ਹੈ ਜਾਂ ਬਰਸਾਤ ਹੈ ।

'ਅਸੀਸ' ਦੀ ਮਾਲ ਕਪੂਰਥਲਾ

# ਸੋਚਦਾ ਹੀ ਰਹਿ ਗਿਆ

—ਡਾ: ਬਲਵੰਤ ਸਿੰਘ ਦਿੱਲੀ—

ਅੰਬਰ ਦੀ ਛਾਵੇਂ ਆਣਕੇ
ਇਕ ਅਜਨਬੀ ਸੀ ਬਹਿ ਗਿਆ
ਗੁਣ ਗੁਣਾਂਦਾ ਗੁਣ ਗੁਣਾਦਾ
ਗੁਣ ਗੁਣਾਂਦਾ ਕਹਿ ਗਿਆ
ਕੂਕਦੀ ਤੇ ਸ਼ੂਕਦੀ
ਭੈਣੀ ਚੋਂ ਉਠੀ ਇਕ ਸਦਾ
ਤੂਫਾਨ ਵਾਂਗੂ ਫੈਲ ਗਈ,
ਗੋਰੇ ਨੂੰ ਵਖਤਾ ਪੈ ਗਿਆ
ਦੇਸ਼ ਮੇਰੇ ਨੂੰ ਗੁਲਾਮੀ,
ਆਣ ਕਿਦਾਂ ਚੰਬੜੀ
ਭਾਰਤੀ ਸੀ ਸੂਰਮਾ
ਤੇ ਕਿਸ ਤਰ੍ਹਾਂ ਇਹ ਸਹਿ ਗਿਆ
ਗੋਰੇ ਨੇ ਮੇਰੇ ਧਰਮ ਦੀ
ਕੀਤੀ ਸੀ ਹਾਨੀ ਇਸ ਤਰ੍ਹਾਂ
ਗਊਆਂ ਦਾ ਕੀਤਾ ਕਤਲ ਸੀ,
ਤਾਂ ਲਹੂ ਝਲਾਰੀਂ ਵਹਿ ਗਿਆ
ਏਹ ਵੇਖ ਕੇ ਪ੍ਰਵਾਨਿਆਂ
ਨੇ ਖੰਭ ਆਪਣੇ ਝਾੜ ਲਏ
ਉਹ ਫਾਸੀਆਂ ਤੇ ਝੂਮ ਗਏ
ਇਤਿਹਾਸ ਕੂਕਾ ਕਹਿ ਗਿਆ
ਦੇਸ਼ ਦੇ ਜਰਨੈਲ ਨੂੰ
ਗੋਰੇ ਨੇ ਕੀਤਾ ਕੈਦ ਸੀ
ਪ੍ਰਦੇਸ ਨੂੰ ਜਦ ਤੋਰਿਆ
ਤਾਂ ਦੇਸ ਕਿਦਾਂ ਸਹਿ ਗਿਆ
ਤੇਰੀ ਬਦੌਲਤ ਸਤਿਗੁਰੂ
ਅੱਜ ਦੇਸ਼ ਤਾਂ ਆਜ਼ਾਦ ਹੈ
ਰੰਗੂਨ ਬਰਮਾਂ ਛਾਣ ਲਏ,
ਦਾਤਾ ਤੂੰ ਕਿਥੇ ਬਹਿ ਗਿਆ
ਗਾਂਧੀ ਨੂੰ ਮੈਂ ਸੀ ਪੁਛਣਾ
ਬਾਨੀ ਜੋ ਤੇਰੀ ਲਹਿਰ ਦਾ
ਵਾਸੀ ਉਹ ਭੈਣੀ ਸਾਹਿਬ ਦਾ
ਤੂੰ ਨਾਮ ਕਿਉਂ ਨਾ ਲੈ ਗਿਆ

ਮੇਰੀ ਨਿਮਾਣੀ ਕਲਮ ਵੀ
ਕੁਝ ਲਿਖਣੇ ਨੂੰ ਸੋਚਦੀ
ਮੈਂ ਸੋਚਦਾ ਹੀ ਸੋਚਦਾ
ਕਿਉਂ ਸੋਚਦਾ ਹੀ ਰਹਿ ਗਿਆ।

# 'ਅੱਜ ਦਾ ਮੌਸਮ'

—ਜਸਪਾਲ 'ਜ਼ੀਰਵੀ'—

ਪਿੰਡ ਪਿੰਡ, ਸ਼ਹਿਰ ਸ਼ਹਿਰ
ਘਰ ਘਰ, ਗਹਿਰ ਗਹਿਰ
ਜਗਹ ਜਗਹ, ਖ਼ੂਨ ਖ਼ੂਨ
ਜਗਹ ਜਗਹ, ਜ਼ਹਿਰ ਜ਼ਹਿਰ
ਵੀਰ ਵੀਰ, ਲੀਰ ਲੀਰ
ਲਾਲ ਲਾਲ, ਨਹਿਰ ਨਹਿਰ
ਘਰ ਘਰ, ਵੈਣ ਵੈਣ
ਤੋਬਾ ਤੋਬਾ, ਕਹਿਰ ਕਹਿਰ
ਕਾਲਾ ਕਾਲਾ, ਦਿਨ ਦਿਨ
ਸਹਿਮ ਸਹਿਮ, ਪਹਿਰ ਪਹਿਰ
ਲਿੱਸੀ ਲਿੱਸੀ, ਕਿਰਨ ਕਿਰਨ
ਸੋਈ ਸੋਈ, ਲਹਿਰ ਲਹਿਰ
ਪਿੰਡ ਪਿੰਡ, ਸ਼ਹਿਰ ਸ਼ਹਿਰ
ਘਰ ਘਰ, ਗਹਿਰ ਗਹਿਰ

ਪੀ. ਆਈ. ਬੀ. ਜਲੰਧਰ

# ਰੁਬਾਈ

ਰੂਪ ਰਾਗ ਦਾ ਗੀਤ ਅਮਰ ਹੈ
ਬੰਦੇ ਨੂੰ ਧੁਰ ਤਕ ਲੈ ਜਾਵੇ।
ਇਨਸਾਫ ਪਿਆਰ ਸੱਚ ਦੀ ਉਂਗਲੀ।
ਚਹੁੰ ਦਿਸ਼ਾਂ ਲਈ ਪੂਰਨੇ ਪਾਵੇ,
ਦਿਨ ਚੜ੍ਹਦੇ ਦੀ ਲਾਲੀ ਪਿੱਛੇ
ਤਰਕਾਲਾਂ ਦੇ ਬੀਂਡੇ ਬੋਲਣ,
ਕਿਰਤਘਣਾ ਦੀ ਕੁੰਜੀ ਹੈ ਉਹ
ਧਰਮ ਛੋੜ ਧਨ ਜਿਹੜਾ ਖਾਵੇ'

'ਰਾਹੀ'

ਪਾਕਿਸਤਾਨੀ ਉਰਦੂ ਕਹਾਣੀ

# ਗਾਂ

ਮੂਲ ਉਰਦੂ ਲੇਖਕ—ਅਨਵਰ ਸੱਜਾਦ

ਇੱਕ ਦਿਨ ਉਹਨਾਂ ਨੇ ਮਿਲ ਕੇ ਫੈਸਲਾ ਕੀਤਾ ਸੀ ਕਿ ਹੁਣ ਗਾਂ ਨੂੰ ਬੁੱਚੜਖਾਨੇ ਵਿਚ ਦੇ ਦਿੱਤਾ ਜਾਵੇ।

—ਹੁਣ ਇਸ ਦਾ ਧੇਲਾ ਨਹੀਂ ਮਿਲਦਾ।

ਉਹਨਾਂ ਵਿਚੋਂ ਇਕ ਨੇ ਕਿਹਾ ਸੀ।

—ਇਹਨਾਂ ਮੁੱਠੀ ਭਰ ਹੱਡੀਆਂ ਨੂੰ ਕੌਣ ਖ਼ਰੀਦੇਗਾ?

—ਪਰ ਬਾਬਾ ਮੈਨੂੰ ਅਜੇ ਵੀ ਯਕੀਨ ਹੈ ਕਿ ਜੇਕਰ ਇਸ ਦਾ ਇਲਾਜ ਬਕਾਇਦਗੀ ਨਾਲ—

—ਤੂੰ ਚੁੱਪ ਰਹਿ ਬਈ। ਬੜਾ ਆਇਆ ਅਕਲ ਵਾਲਾ। ਨਿੱਕਾ ਚੁੱਪ ਕਰਕੇ ਇਕ ਪਾਸੇ ਹੋ ਗਿਆ ਸੀ ਅਤੇ ਬਾਬਾ ਆਪਣੀ ਦਾੜ੍ਹੀ ਵਿਚ ਅਕਲ ਨੂੰ ਖੁਰਚ ਰਿਹਾ ਸੀ ਅਤੇ ਉਸ ਦੇ ਵਡੇਰਿਆਂ ਨਾਲ ਸਿਰ ਜੋੜ ਕੇ ਬੈਠ ਗਿਆ ਸੀ।

ਮੈਂ ਜਦੋਂ ਜੀਭ ਖੋਲ੍ਹਦਾ ਹਾਂ ਤਾਂ ਇਹ ਬੁੱਚੜ ਬਣ ਜਾਂਦੇ ਹਨ। ਜਿਸ ਦਿਨ ਤੋਂ ਮੈਨੂੰ ਆਪਣੀ ਪਛਾਣ ਹੋਈ ਹੈ ਉਸੇ ਦਿਨ ਤੋਂ ਚਿਤਕਬਰੀ ਨੂੰ ਵੀ ਜਾਣਿਆਂ ਹੈ। ਜਿਸ ਦਿਨ ਤੋਂ ਇਹ ਲੋਕ ਉਹਨੂੰ ਬੁੱਚੜਖ਼ਾਨੇ ਲੈ ਜਾਣ ਬਾਰੇ ਸੋਚ ਰਹੇ ਹਨ ਉਸ ਦਿਨ ਤੋਂ ਮੈਂ ਹਰ ਪਲ ਅਨਾਥ ਯਤੀਮ ਹੋ ਰਿਹਾ ਹਾਂ। ਪਰ ਮੈਂ ਕਰਾਂ ਕੀ? ਇਹ ਸਾਰੇ ਮੇਰੇ ਤੇ ਹਸਦੇ ਹਨ ਕਿ ਮੈਂ ਉਸ ਦੀ ਐਨੀ ਸੇਵਾ ਕਿਉਂ ਕਰਦਾ ਹਾਂ। ਹੱਡੀਆਂ ਦੀ ਮੁਠ ਦੇ ਨਾਲ ਐਨਾ ਮੋਹ ਕਿਉਂ ਹੈ, ਪਿਆਰ ਕਿਉਂ ਕਰਦਾ ਹਾਂ।

—ਤੁਸੀਂ ਇਹਨੂੰ ਬੁੱਚੜਖ਼ਾਨੇ ਦੀ ਬਜਾਏ ਹਸਪਤਾਲ ਕਿਉਂ ਨਹੀਂ ਭੇਜ ਦੇਂਦੇ?

ਨਿੱਕੇ ਤੋਂ ਰਿਹਾ ਨਹੀਂ ਸੀ ਜਾ ਰਿਹਾ।

—ਤੂੰ ਨਹੀਂ ਸਮਝਦਾ, ਇਹ ਠੀਕ ਨਹੀਂ ਹੋ ਸਕਦੀ। ਇਸ ਦੇ ਇਲਾਜ ਤੇ ਖ਼ਾਹਮੁਖ਼ਾਹ ਪੈਸਾ ਕਿਉਂ ਬਰਬਾਦ ਕੀਤਾ ਜਾਵੇ। ਮੈਂ ਅਜੇ ਨਾ ਸਮਝ ਹੀ ਹਾਂ? ਅੱਜ ਕਲ੍ਹ ਤਾਂ ਮਾਂ ਨੇ ਧਾਗੇ ਨੂੰ ਪੰਦਰਵੀਂ ਗੰਢ ਦਿਤੀ ਹੈ।

—ਤੁਸੀਂ ਇਲਾਜ ਕਰਵਾ ਕੇ ਦੇਖੋ ਤਾਂ ਸਹੀ।

—ਵਡਿਆ ਦੀਆਂ ਗੱਲਾਂ 'ਚ ਦਖ਼ਲ ਨਹੀਂ ਦਿਆ ਕਰਦੇ। ਮੇਰਾ ਜੀ ਕਰਦਾ ਕਿ ਮੈਂ ਇਹਨਾਂ ਸਾਰਿਆਂ ਨੂੰ ਬੁੱਚੜਖ਼ਾਨੇ ਦੇ ਆਵਾਂ।

ਫੇਰ ਸਾਰਿਆਂ ਨੇ ਮਿਲਕੇ ਗਾਂ ਦਾ ਸੰਗਲ ਫੜਿਆ ਸੀ ਪਰ ਗਾਂ ਨੂੰ ਵੀ ਸਭ ਪਤਾ ਸੀ। ਉਹ ਆਪਣੀ ਥਾਂ ਤੇ ਅੜੀ ਰਹੀ। ਇਕ ਇੰਚ ਵੀ ਨਾਂ ਹਿੱਲੀ ਸੀ। ਉਹਨਾਂ ਨੇ ਕੁੱਟ ਕੁੱਟ ਕੇ ਉਸ ਦਾ ਹੁਲੀਆ ਵਿਗਾੜ ਦਿਤਾ ਸੀ। ਨਿੱਕਾ ਇਕ ਪਾਸੇ ਖੜੋਤਾ ਪਥਰਾਈਆਂ ਅੱਖਾਂ ਨਾਲ ਇਹ ਸਭ ਵੇਖਦਾ ਰਿਹਾ ਸੀ ਅਤੇ ਸਮਝਣ ਦੀ ਕੋਸ਼ਿਸ਼ ਕਰ ਰਿਹਾ ਸੀ।

ਸ਼ਾਬਾਸ਼ ਮੇਰੀ ਚਿਤਲੀ। ਮੇਰੀ ਗਾਂ। ਮੇਰੀ ਗਊ ਮਾਤਾ। ਹਿਲਨਾ ਨਹੀਂ। ਤੂੰ ਨਹੀਂ ਜਾਣਦੀ ਇਹ ਤੇਰੇ ਨਾਲ ਕੀ ਭਾਣਾ। ਭਰਤਾਣ ਵਾਲੇ ਹਨ। ਜਾਣਾ ਨਹੀਂ—ਹਿਲਨਾ ਨਹੀਂ—ਨਹੀਂ ਤਾਂ—ਨਹੀਂ ਤਾਂ—।

ਗਾਂ ਆਪਣੀ ਥਾਂ ਤੇ ਅੜੀ, ਮੁੜ ਮੁੜ ਉਸ ਵੱਲ ਵੇਖਦੀ ਰਹੀ ਸੀ। ਲਾਗੇ ਹੀ ਉਸ ਦਾ ਵੱਛਰੂ ਕਿਲੇ ਤੇ ਬੰਨ੍ਹਿਆ ਖੜੋਤਾ ਸੀ ਬੇਤੁਅਲਕ। ਹੱਡੀਆਂ ਤੇ ਵਰ੍ਹਦੀਆਂ ਲਾਠੀਆਂ ਉਸ ਨੂੰ ਸੁਣਾਈ ਨਹੀਂ ਸਨ ਦਿੱਤੀਆਂ। ਨਿੱਕੇ ਦੇ ਕੰਨ ਵੀ ਬੰਦ ਹੋ ਰਹੇ ਸਨ—ਹੌਲੀ ਹੌਲੀ।

ਥੱਕ ਹਾਰ ਕੇ ਸਾਰੇ ਬਜ਼ੁਰਗ ਮੁੜ ਜੁੜ ਬੈਠੇ ਸਨ। ਫੇਰ ਫੈਸਲਾ ਹੋਇਆ ਸੀ ਕਿ ਜੇਕਰ ਇਹ ਤੁਰ ਵੀ ਪਵੇ ਤਾਂ ਰਾਹ ਵਿਚ ਅੜ ਖ਼ੜੋਵੇਗੀ। ਇਸ ਨਾਲੋਂ ਤਾਂ ਇਹੋ ਠੀਕ ਹੈ ਕਿ ਇਹਨੂੰ ਟਰੱਕ ਵਿਚ ਲਦ ਕੇ ਲੈਜਾਇਆ ਜਾਵੇ। ਟਰੱਕ ਵਿਚ ਤਾਂ ਇਹਨੂੰ ਚੁੱਕ ਕੇ ਵੀ ਲੱਦਿਆ ਜਾ ਸਕਦਾ ਹੈ।

ਅਗਲੇ ਦਿਨ ਟਰੱਕ ਵੀ ਆ ਗਿਆ ਸੀ।

ਟਰੱਕ ਦੀ ਆਵਾਜ਼ ਸੁਣ ਕੇ ਗਾਂ ਨੇ ਮੁੜ ਕੇ ਦੇਖਿਆ ਸੀ। ਅੱਖਾਂ ਝਪਕੀਆਂ ਸਨ ਅਤੇ ਫੇਰ ਖੁਰਲੀ ਵਿਚ ਮੂੰਹ ਪਾ ਦਿੱਤਾ ਸੀ। ਜਿਥੇ ਨਿੱਕਾ ਹੁਣੇ ਪੱਠੇ ਪਾ ਕੇ ਟਰੱਕ ਨੂੰ ਦੇਖਣ ਲਈ ਗਿਆ ਸੀ।

—ਤੁਸੀਂ ਲੋਕ ਸੱਚੀ ਮੁੱਚੀ ਇਹ। ਉਹਨੂੰ ਯਕੀਨ ਨਹੀਂ ਸੀ ਆ ਰਿਹਾ।

—ਨਹੀਂ ਤਾਂ ਕੀ ਅਸੀਂ ਮਜ਼ਾਕਾਂ ਕਰਦੇ ਹਾਂ। ਇਕ ਜਣੇ ਨੇ ਕਿਹਾ ਸੀ।'

—ਬਾਬਾ ਇਹ ਗਾਂ ਮੈਨੂੰ ਦੇ ਦੇਵੋ। ਮੈਂ ਇਹਨੂੰ—

—ਹਕੀਮ ਦੀ ਓਲਾਦ

ਦੂਜੇ ਨੇ ਕਿਹਾ ਸੀ।

—ਬਾਬਾ ਇਸ ਤੋਂ ਬਿਨਾਂ ਮੈਂ—

—ਮਜਨੂੰ ਦਾ ਪੁੱਤ।

ਤੀਜੇ ਨੇ ਕਿਹਾ ਸੀ।

ਚੌਥਾ ਪੰਜਵਾਂ ਸਾਰੇ ਬਜ਼ੁਰਗ—ਸਾਰੇ ਬਜ਼ੁਰਗ ਸਾਲੇ ਇਕੋ ਜਹੇ ਹਨ ਅਤੇ ਬਾਬਾ ਜੋ ਆਪਣੀ ਦਾੜ੍ਹੀ ਨੂੰ ਅਕਲ ਦਾ ਗੜ੍ਹ ਸਮਝਦਾ ਹੈ, ਖ਼ਬਰੇ ਉਹਨੂੰ ਕੀ ਹੋ ਗਿਆ।

—ਪੁੱਤਰ ਟਰੱਕ ਵਾਲੇ ਨੂੰ ਦਸ ਰੁਪੈ ਦੇ ਕੇ ਵੀ ਆਪਾਂ ਬਹੁਤ ਫ਼ਾਇਦੇ ਵਿਚ ਰਹਾਂਗੇ।

—ਓ ਕਮਬਖ਼ਤ ਵਿਉਪਾਰੀ ਮੇਰੇ ਤੋਂ ਲੈ ਪੈਸੇ। ਰੁਪੈ ਮੇਰੇ ਤੋਂ ਲੈ। ਪਰ ਮੇਰੀ ਮੁੱਠੀ ਵਿਚ ਇਸ ਵਕਤ ਤਾਂ ਬੱਸ ਹਵਾ ਹੀ ਹੈ—ਜਦੋਂ ਮੈਂ ਵੱਡਾ ਹੋ ਜਾਵਾਂਗਾ—।

—ਹਾ ਹਾ ਹਾ ਹਾ।

ਜਦੋਂ, ਜਦੋਂ ਮੈਂ ਕਮਾਣ ਲੱਗਾਂਗਾ।

—ਹਾ ਹਾ ਹਾ ਹਾ।

ਓਦੋਂ ਤੀਕ ਤਾਂ ਚਿਤਲੀ ਦੀਆਂ ਹੱਡੀਆਂ ਦਾ ਸੁਰਮਾ ਬਣ ਚੁੱਕਾ ਹੋਵੇਗਾ। ਮੈਂ—ਮੈਂ ਕੀ ਕਰਾਂ?

ਉਹਨਾਂ ਵਿਚੋਂ ਇਕ ਜਣਾ ਗਾਂ ਨੂੰ ਲਿਆਣ ਦੇ ਲਈ ਖੁਰਲੀ ਵੱਲ ਗਿਆ। ਨਿੱਕਾ ਵੀ ਉਸ ਦੇ ਮਗਰ ਹੋਇਆ। ਉਂਝ ਹੀ ਦੇਖਣ ਦੇ ਲਈ ਵਡੇ ਨੇ ਸੰਗਲੀ ਖੋਹਲੀ ਸੀ। ਗਾਂ ਨੇ ਖੁਰਲੀ ਵਿਚ ਮੂੰਹ ਮਾਰ ਕੇ ਪੱਠੇ ਦੰਦਾਂ ਵਿਚ ਦੱਬੇ ਹੋਏ ਸਨ। ਉਸ ਨੇ ਮੁੜ ਨਿੱਕੇ ਵੱਲ ਨੂੰ ਦੇਖਿਆ ਸੀ ਅਤੇ ਜਾਣ ਦੇ ਲਈ ਖੁਰ ਚੁੱਕਿਆ ਸੀ।

—ਨਾ—ਨਾ—ਨਾ।

ਨਿੱਕਾ ਚੀਖ਼ਿਆ ਸੀ।

—ਬੱਕ ਨਾ ਓਏ।

ਗਾਂ ਖੜੋ ਗਈ।

—ਹੇ ਹੇ ਹੇ।

ਵਡੇ ਨੇ ਜ਼ੋਰ ਲਗਾਇਆ ਸੀ।

—ਨਾ ਚਿਤਲੀਏ—ਨਾ ਨਾ।

ਚੁੱਪ ਵੀ ਕਰੇਂਗਾ ਜਾਂ ਫੇਰ ਦੱਸਾਂ ਪਤਾ।

ਨਿੱਕੇ ਨੇ ਜੀਭ ਵੱਸ ਵਿਚ ਕਰ ਲਈ। ਵਡੇ ਨੇ ਫੇਰ ਸੰਗਲ ਨੂੰ ਹੁਝਕਾ ਮਾਰਿਆ ਸੀ।

ਚਲੋ ਮੇਮ ਸਾਹਿਬ। ਟਰੱਕ ਵਾਲਾ ਤੇਰੇ ਬਾਪ ਦਾ ਨੌਕਰ ਨਹੀਂ ਹੈ ਕਿ ਸਾਰਾ ਦਿਨ ਖੜੋਤਾ ਉਡੀਕਦਾ ਰਹੇ।

ਗਾਂ ਦੀਆਂ ਅੱਖਾਂ ਬਾਹਰ ਨੂੰ ਨਿਕਲ ਆਈਆਂ ਸਨ। ਜੀਭ ਕੈਦ ਵਿਚ ਫੜ ਫੜਾ ਕੇ ਰਹਿ ਗਈ ਸੀ। ਪਰ ਉਹ ਹੱਡੀਆਂ ਦੀ ਮੁਠ ਉਥੇ ਦੀ ਉਥੇ ਹੀ ਰਹੀ। ਨਿੱਕਾ ਮੁਸਕਰਾਇਆ ਪਰ ਫੇਰ ਝੱਟ ਹੀ ਉਦਾਸ ਹੋ ਗਿਆ ਸੀ।

ਇਹ ਤਾਂ ਵਿਕ ਚੁੱਕੀ ਹੈ ਇਹਨੇ ਜਾਣਾ ਹੀ ਹੈ ਪਰ ਮੈਨੂੰ ਅਜੇ ਵੀ ਯਕੀਨ ਹੈ ਕਿ ਜੇਕਰ ਥੋੜ੍ਹੀ ਜਿਹੀ ਰਕਮ ਖਰਚ ਕੇ ਇਸ ਦਾ ਇਲਾਜ ਬਾਕਾਇਦਗੀ ਦੇ ਨਾਲ ਕੀਤਾ ਜਾਵੇ ਤਾਂ—ਤਾਂ ਪਰ ਮੈਂ ਇਹਨਾਂ ਬਜ਼ੁਰਗਾਂ ਨੂੰ ਕੀ ਕਰਾਂ। ਸ਼ਾਲਾ ਮੈਂ ਹਕੀਮ ਹੁੰਦਾ। ਇਸ ਵੱਛਰੂ ਨੂੰ ਸ਼ਰਮ ਨਹੀਂ ਔਂਦੀ। ਮਾਂ ਦੇ ਪਿੰਡੇ ਤੇ ਨੀਲ ਪੈ ਰਹੇ ਹਨ ਅਤੇ ਇਹ ਬਾਹਰ ਖੜੋਤਾ ਉੱਲੂ ਦੇ ਪੱਠਿਆਂ ਵਾਂਗ ਦੇਖੀ ਜਾ ਰਿਹਾ ਹੈ।

ਜੀਭ ਫੜ ਫੜਾ ਕੇ ਰਹਿ ਗਈ।

ਫੇਰ ਉਹਨਾਂ ਵਿਚੋਂ ਇਕ ਨੂੰ ਬੜੀ ਵਾਹਵਾ ਫੁਰੀ। ਉਸ ਨੇ ਗਾਂ ਦੀ ਪੂੰਛ ਨੂੰ ਫੜ ਕੇ ਤਿੰਨ ਚਾਰ ਮਰੋੜੇ ਦੇ ਦਿੱਤੇ। ਉਹ ਪੀੜ ਕਾਰਨ ਨੱਸ ਪਈ ਸੀ। ਉਸ ਬੰਦੇ ਨੇ ਨਿੱਕੇ ਵੱਲ ਝਾਕ ਕੇ ਠਾਹਕਾ ਮਾਰਿਆ ਸੀ। ਪਿਠ ਦੀ ਪੀੜ ਗਾਂ ਨੂੰ ਰੋਕਦੀ ਹੋਈ ਟਰੱਕ ਦੇ ਲਾਗੇ ਲੈ ਆਈ ਸੀ। ਨਿੱਕੇ ਦਾ ਦਿਲ ਬਹੁਤ ਜ਼ੋਰ ਨਾਲ ਧੜਕਿਆ ਸੀ।

ਦੁਰ ਫਿਟੇ ਮੂੰਹ। ਲਖ ਲਾਅਣਤ।

ਟਰੱਕ ਵਾਲੇ ਨੇ ਗਾਂ ਦੇ ਚੜ੍ਹਨ ਦੇ ਲਈ ਟਰੱਕ ਤੋਂ ਹੇਠ ਜ਼ਮੀਨ ਤੱਕ ਇਕ ਫੱਟਾ ਲਗਾ ਦਿਤਾ ਸੀ। ਗਾਂ ਨੇ ਫੱਟੇ ਤੇ ਖੁਰ ਰਖਿਆ।

ਨਾਂ ਚੜ੍ਹੀਂ।

ਇਹਦੀ ਜੀਭ ਕੁਤਰ ਲਵੋ--ਇਹ ਗਾਂ ਨੂੰ ਵਰਗਲਾਂਦਾ ਹੈ। ਡਰਾਂਦਾ ਹੈ।

ਨਿੱਕਾ ਫੇਰ ਮੂੰਹ ਪੀਚ ਕੇ ਪਿੱਛੇ ਹਟ ਗਿਆ ਸੀ। ਗਾਂ ਨੇ ਪਹਿਲਾਂ ਫੱਟੇ ਨੂੰ ਦੇਖਿਆ, ਫੇਰ ਨਿੱਕੇ ਵਲ ਨੂੰ।

ਦੁਰ ਫ਼ਿਟੇ ਮੂੰਹ। ਲਖ ਲਾਅਣਤ।

ਨਿੱਕੇ ਦਾ ਸਿਰ ਸ਼ਰਮ ਨਾਲ ਝੁੱਕ ਗਿਆ ਸੀ।

ਇਸ ਤੋਂ ਇਲਾਵਾ ਮੈਂ ਹੋਰ ਕੀ ਕਰ ਸਕਦਾ ਹਾਂ-- ਕੀ ਕਰ ਸਕਦਾ ਹਾਂ। ਉਹ ਅਜੇ ਤੱਕ ਡਰੀ ਨਹੀਂ ਸੀ। ਫੇਰ ਸ਼ੱਕੀ ਨਜ਼ਰਾਂ ਨਾਲ ਏਧਰ ਉਸ ਦੇਕ ਕੇ ਫਰਾਟਾ ਮਾਰਿਆ ਸੀ।

ਮੇਰੀ ਚਿਤਲੀ ਜਾਂਦੀ ਹੈ। ਜਾਣਦੀ ਹੈ ਕਿ ਉਹ ਫੱਟੇ ਤੇ ਕਦਮ ਰੱਖ ਕੇ ਟਰੱਕ ਵਿਚ ਚਲੀ ਜਾਵੇਗੀ। ਪਰ ਉਹ ਇਹ ਨਹੀਂ ਜਾਣਦੀ ਉਹ ਚੜ੍ਹਨ। ਕਿਉਂ ਨਹੀਂ ਚਾਂਹਦੀ।

ਉਹਨਾਂ ਸਾਰਿਆਂ ਨੇ ਉਸ ਦੀ ਕੰਡ ਤੇ ਡੰਡੇ ਵਰ੍ਹਾਏ ਸਨ। ਗਾਂ ਦੀਆਂ ਲੱਤਾਂ ਥਿੜਕ ਰਹੀਆਂ ਸਨ ਪਰ ਉਹ ਆਪਣੀ ਥਾਂ ਤੋਂ ਬਿਲਕੁਲ ਨਹੀਂ ਸੀ ਹਿੱਲੀ। ਜਦੋਂ ਉਹਨਾਂ ਨੇ ਮਿਲ ਕੇ ਦੂਜਾ ਵਾਰ ਕੀਤਾ ਤਾਂ ਉਹ ਪੀੜ ਦੇ ਦੁਖ ਕਾਰਨ ਦੂਰ ਨਸਣ ਵਾਲੀ ਸੀ ਕਿ ਕਿ ਬਾਬੇ ਦੀ ਦਾੜ੍ਹੀ ਵਿਚ ਅਕਲ ਨੇ ਜੋਸ਼ ਮਾਰਿਆ ਸੀ ਅਤੇ ਉਸਨੇ ਸਿੰਙ ਕੇ ਉਸ ਦੇ ਜਬਾੜ ਤੇ ਡੰਡਾ ਮਾਰਿਆ ਸੀ। ਗਾਂ ਮੁੜ ਫੱਟੇ ਵੱਲ ਨੂੰ ਮੂੰਹ ਕਰਕੇ ਸਿੱਧੀ ਹੋ ਗਈ ਸੀ। ਬਾਬੇ ਨੇ ਸਾਹੋ ਸਾਹ ਹੁੰਦਿਆਂ ਕਿਹਾ ਸੀ—ਆਓ ਪੁਤਰੋ।

ਅਤੇ ਸਭ ਨੇ ਮਿਲ ਕੇ ਉਹਨੂੰ ਫੇਰ ਕੁੱਟਿਆ ਸੀ। ਨਿੱਕਾ ਪਾਸੇ ਖੜੋਤਾ ਸੀ। ਬਿਲਕੁਲ ਸੁੰਨ ਸੀ।

—ਇੰਝ ਨਹੀਂ ਗੱਲ ਬਨ੍ਹਣੀ।

ਇੱਕ ਨੇ ਸਾਹ ਤੇ ਕਾਬੂ ਪਾਂਦਿਆਂ ਹੋਇਆਂ ਕਿਹਾ ਸੀ। ਤੱਦ ਫੇਰ?

ਉਹ ਟਰੱਕ ਦੇ ਨਾਲ ਟੇਕ ਲਾਈ ਖੜੋਤੇ ਸੋਚ ਹੀ ਰਹੇ ਸਨ ਕਿ ਗਾਂ ਨੂੰ ਪਤਾ ਨਹੀਂ ਕੀ ਸੁਝੀ ਕਿ ਉਹ ਪਲਟ ਕੇ ਨੱਸ ਉਠੀ ਤੇ ਗੋਰਦਾ ਉਡਾਂਦੀ ਹੋਈ, ਓਪਰਿਆਂ ਵਾਂਗੂ

ਨਿੱਕੇ ਦੇ ਨੇੜੇ ਦੀ ਲੰਘ ਗਈ ਸੀ। ਨਿੱਕਾ--ਸਰੀਰ ਦਾ ਅਧਰੰਗ ਮਾਰਿਆ ਹਿੱਸਾ।

ਦੇਖੋ, ਦੇਖੋ, ਉਹ ਤਾਂ ਖੱਬੇ ਨੂੰ
ਇਕ ਚੋਕਿਆ ਸੀ
ਕੁਦਰਤੀ ਗੱਲ ਹੈ।

ਬਾਬੇ ਨੇ ਆਪਣੀ ਦਾੜ੍ਹੀ ਵਿਚ ਉਂਗਲਾਂ ਫੇਰਦਿਆਂ ਕਿਹਾ ਸੀ।

ਗਾਂ ਆਪਣੇ ਵੱਛਰੂ ਨੂੰ ਚੱਟ ਰਹੀ ਸੀ। ਬਾਬੇ ਦੀਆਂ ਅੱਖਾਂ ਮੱਕਾਰੀ ਭਰੀ ਮੁਸਕਾਨ ਨਾਲ ਚਮਕ ਉਠੀਆਂ ਸਨ।

ਇਸ ਵੱਛੇ ਨੂੰ ਏਧਰ ਲੈ ਆਓ। ਇਹ ਚਾਲ ਤਾਂ ਸਾਨੂੰ ਕਲ੍ਹ ਹੀ ਚੱਲਣੀ ਚਾਹੀਦੀ ਸੀ। ਟਰੱਕ ਦੇ ਪੈਸੇ ਵੀ ਬੱਚ ਜਾਂਦੇ। ਨਿੱਕ ਸੰਨ।

ਉਹਨਾਂ ਵਿਚੋਂ ਇੱਕ ਨੇ ਵੱਛਰੂ ਦੀ ਰੱਸੀ ਫੜੀ ਸੀ। ਨਿੱਕੇ ਦੀ ਜੀਭ ਲਰਜ਼ੀ ਸੀ। ਗਾਂ ਕੁਝ ਸੋਚਦੀ, ਪੈਰ ਚੁਕਦੀ, ਰੁਕਦੀ, ਚਲਦੀ, ਵੱਛਰੂ ਦੇ ਪਿੱਛੇ ਪਿੱਛੇ ਉਸ ਦੇ ਲਾਗੋਂ ਦੀ ਲੰਘ ਗਈ ਸੀ। ਉਦੋਂ ਹੌਲੀ ਜਿਹੇ ਨਿੱਕੇ ਦੀ ਜੀਭ ਤੋਂ ਗਾਲ ਤਿਲ੍ਹਕੀ ਸੀ। ਵੱਛਰੂ ਫੱਟੇ ਤੇ ਚੜ੍ਹ ਕੇ ਟਪੂਸੀਆਂ ਮਾਰਦਾ ਹੋਇਆ ਟਰੱਕ ਤੇ ਚਲਿਆ ਗਾਂ ਫੱਟੇ ਦੇ ਪਾਸ ਜਾ ਕੇ ਫੇਰ ਰੁਕ ਗਈ ਸੀ। ਬਹੁਤ ਹੈਰਾਨੀ ਦੇ ਨਾਲ ਵੱਛਰੂ ਨੂੰ ਦੇਖ ਕੇ ਹੌਲੀ ਹੌਲੀ ਗਰਦਨ ਨੂੰ ਮੋੜ ਕੇ ਨਿੱਕੇ ਨੂੰ ਦੇਖਿਆ ਸੀ। ਇਕ ਜਣੇ ਨੇ ਝੱਟ ਪੱਠਿਆਂ ਦਾ ਰੁੱਗ ਗਾਂ ਦੇ ਅੱਗੇ ਕਰ ਦਿਤਾ ਸੀ। ਉਸ ਨੇ ਕੁਝ ਪੱਠੇ ਦੰਦਾਂ ਵਿਚ ਲੈ ਲਏ ਅਤੇ ਫੇਰ ਕੁਝ ਸੋਚ ਹੇਠਾਂ ਡੇਗ ਦਿਤੇ ਅਤੇ ਅਗਲਾ ਖੁਰ ਫੱਟੇ ਤੇ ਰੱਖ ਦਿਤਾ ਸੀ, ਫੇਰ ਦੂਜਾ ਖੁਰ, ਫੇਰ।

ਰੱਬ ਜਾਣੇ ਨਿੱਕੇ ਨੂੰ ਕੀ ਹੋ ਗਿਆ ਸੀ। ਇੱਕ ਸਾਰੇ ਸਰੀਰ ਵਿਚ ਤਾਜ਼ੇ ਤਾਜ਼ੇ ਗਰਮ ਲਹੂ ਦਾ ਹੜ੍ਹ ਆ ਗਿਆ ਸੀ। ਉਸ ਦੇ ਕੰਨ ਲਾਲ ਸੁਰਖ਼ ਹੋ ਗਏ ਸਨ ਅਤੇ ਦਿਮਾਗ਼ ਬੁਰੀ ਤਰ੍ਹਾਂ ਦੇ ਨਾਲ ਵੱਜਣ ਡਹਿ ਪਿਆ ਸੀ। ਉਹ ਨੱਸ ਕੇ ਘਰ ਅੰਦਰ ਗਿਆ ਸੀ ਅਤੇ ਬਾਬੇ ਦੀ ਦੋਨਾਲੀ ਬੰਦੂਕ ਲਾਹ ਕੇ ਉਸ ਵਿਚ ਕਾਰਤੂਸ ਭਰੇ ਸਨ। ਇਸੇ ਝੱਲ ਵਿੱਚ ਨੱਸਦਾ ਹੋਇਆ ਬਾਹਰ ਆ ਗਿਆ ਸੀ ਅਤੇ ਮੋਢੇ ਨਾਲ ਬੰਦੂਕ ਲਾ ਕੇ ਸਿਸਤ ਬੰਨ੍ਹ ਰਿਹਾ ਸੀ।

ਫੇਰ ਮੈਨੂੰ ਨਹੀਂ ਪਤਾ ਕਿ ਕੀ ਹੋਇਆ। ਨਿੱਕੇ ਨੇ ਕਿਸ ਨੂੰ ਨਸ਼ਾਨਾ ਬਣਾਇਆ। ਗਾਂ ਨੂੰ। ਵੱਛਰੂ ਨੂੰ, ਡਰਾਈਵਰ ਨੂੰ, ਬਾਬੇ ਨੂੰ, ਆਪਣੇ ਆਪ ਨੂੰ, ਜਾਂ ਉਹ ਅਜੇ ਤੱਕ ਸਿਸਤ ਬੰਨ੍ਹੀਂ ਖੜ੍ਹਤਾ ਹੋਇਆ ਹੈ।

ਕੋਈ ਉਥੇ ਜਾ ਕੇ ਦੇਖੇ ਅਤੇ ਆ ਕੇ ਮੈਨੂੰ ਦੱਸੇ ਕਿ ਫੇਰ ਕੀ ਹੋਇਆ ਸੀ। ਮੈਨੂੰ ਕੇਵਲ ਇਹੋ ਪਤਾ ਹੈ ਕਿ ਇਕ ਦਿਨ ਉਹਨਾਂ ਨੇ ਮਿਲ ਕੇ ਫੈਸਲਾ ਕੀਤਾ ਸੀ ਕਿ---

ਪੰਜਾਬੀ ਰੂਪਕਾਰ—ਸੁਰਜੀਤ ਖੁਰਸ਼ੀਦੀ

## ਸ੍ਰੀ ਗੁਰੂ ਹਰੀ ਸਿੰਘ ਮਹਾਂਵਿਦਿਆਲਾ ਹਰਿਆਣਾ-ਚੈਂਪੀਅਨ

੧੯ ਸਤੰਬਰ ੧੯੯੨ ਨੂੰ ਸਰਸਾ ਵਿਖੇ ਗਿਆਰਵਾਂ ਹਰਿਆਣਾ ਸਟੇਟ ਮਿਡਲ ਸਕੂਲ ਟੂਰਨਾਮੈਂਟ ਹੋਇਆ ਜਿਸ ਵਿਚ ਕਰੀਬ ੧੯ ਟੀਮਾਂ ਨੇ ਭਾਗ ਲਿਆ। ਸ੍ਰੀ ਗੁਰੂ ਹਰੀ ਸਿੰਘ ਮਹਾਂ ਵਿਦਿਆਲੇ ਦੀ ਸਬ-ਜੂਨੀਅਰ ਟੀਮ ਨੇ ੧-੨-੪-੪ ਦੇ ਸਿਸ਼ਟਮ ਨਾਲ ਖੇਡ ਕੇ ਆਪਸ ਵਿਚ ਐਸਾ ਤਾਲਮੇਲ ਬਨਾਇਆ ਕਿ ਸਾਹਮਣੇ ਆਈ ਹਰ ਟੀਮ ਨੂੰ ਬੁਰੀ ਤਰ੍ਹਾਂ ਪਿਛਾੜ ਕੇ ਸਾਰੇ ਹਰਿਆਣੇ ਦੀ ਏਸ ਵਰਗ (ਚੌਂਦਾਂ ਸਾਲ ਤੋਂ ਥੱਲੇ) ਦੀ ਸਰਦਾਰੀ ਖੋਹ ਲਈ।

ਪਹਿਲਾ ਮੈਚ ਬਾਈ ਤੋਂ ਬਾਅਦ ਸਪੋਰਟਸ ਸਕੂਲ ਰਾਈ (ਸੋਨੀਪਤ) ਨਾਲ ਪਿਆ। ਸਰਕਾਰ ਦੀ ਸਿੱਧੀ ਸਰਪਰਸਤੀ ਵਾਲੇ ਇਸ ਸਕੂਲ ਨੂੰ ਇਕ ਸੰਘਰਸ਼ ਪੂਰਨ ਮੈਚ ਵਿਚ ਇਕ ਗੋਲ ਨਾਲ ਵਿਦਿਆਲੇ ਦੀ ਟੀਮ ਨੇ ਹਰਾ ਦਿਤਾ।

ਦੂਸਰਾ ਮੈਚ ਕੈਥਲ ਦੀ ਟੀਮ ਨੂੰ ੪-੧ ਦੀ ਬੜ੍ਹਤ ਨਾਲ ਹਰਾ ਕੇ ਹੋਨਹਾਰ ਬਚਿਆਂ ਦੀ ਟੀਮ ਸੈਮੀਫ਼ਾਈਨਲ ਵਿਚ ਪਹੁੰਚ ਗਈ। ਸੈਮੀ ਫ਼ਾਈਨਲ ਰੋਹਤਕ ਦੀ ਟੀਮ ਨਾਲ ਸੀ ਪਹਿਲੇ ਮਿੰਟਾਂ ਵਿਚ ਹੀ ਟੀਮ ਨੇ ਬੜੀ ਤੇਜ਼ੀ ਨਾਲ ਖੇਡ ਆਰੰਭੀ। ਡਾਜ਼ਿੰਗ ਤੇ ਪਾਸਿੰਗ ਦੇ ਜੌਹਰ ਨਾਮਧਾਰੀ ਬਚਿਆਂ ਨੇ ਵਿਖਾਏ ਕਿ ਵੇਖਣ ਵਾਲੇ ਦੰਗ ਰਹਿ ਗਏ। ਸ਼ਾਨਦਾਰ ਜਿੱਤ ੫-੦ ਨਾਲ ਹੋਈ ਤੇ ਜੀਵਨ ਨਗਰ ਟੀਮ ਫ਼ਾਈਨਲ ਵਿਚ ਪਹੁੰਚ ਗਈ।

ਫ਼ਾਈਨਲ ਮੈਚ ਪਿਛਲੇ ਸਾਲ ਦੀ ਜੇਤੂ ਟੀਮ ਜੀਂਦ ਨਾਲ ਹੋਇਆ। ਪਹਿਲੇ ਹੀ ਪੰਜਾਂ ਮਿੰਟਾਂ ਵਿਚ ਗੋਲ ਜੀਂਦ ਨੇ ਕਰ ਦਿਤਾ। ਪੰਜ ਮਿੰਟ ਖੇਡ ਰੁਕੀ ਰਹੀ। ਲੋਕਾਂ ਨੇ ਰੌਲਾ ਪਾ ਕੇ ਇਸ ਗੋਲ ਤੇ ਕਿੰਤੂ ਕੀਤਾ। ਖੇਡ ਸ਼ੁਰੂ ਹੋਣ ਤੇ ਵਿਦਿਆਲੇ ਦੇ ਖਿਲਾੜੀ ਬਹੁਤ ਤੇਜ਼ੀ ਨਾਲ ਮੈਦਾਨ ਵਿਚ ਉਤਰੇ। ਨਾਵੇਂ ਮਿੰਟ ਵਿਚ ਹੀ ਫੁਲ-ਬੈਕ ਸਵਰਨ ਦੀ ਕਰਾਰੀ ਹਿੱਟ ਨੇ ਟੀਮ ਨੂੰ ਬਰਾਬਰੀ ਪਰਦਾਨ ਕੀਤੀ। ਸੋਲਵੇਂ ਮਿੰਟ ਵਿਚ ਤੀਜੇ ਪੈਨਲਟੀ ਕਾਰਨਰ ਨੂੰ ਉਸੇ ਸਵਰਨ ਨੇ ਗੋਲ ਵਿਚ ਬਦਲ ਕੇ [illegible]-੧ ਦੀ ਬੜ੍ਹਤ ਦੁਆ ਦਿਤੀ। ਪਚੀਵੇਂ ਮਿੰਟ ਵਿਚ ਜਦੋਂ ਇਕ ਫੀਲਡ ਗੋਲ ਨੇਪਾਲ ਸਿੰਘ ਨੇ ਕੀਤਾ ਤਾਂ ਮੁਕਾਬਲੇ ਦੀ ਟੀਮ ਹੌਸਲਾ ਹਾਰ ਬੈਠੀ ਤੇ ਮੈਚ ਵਿਚੇ ਹੀ ਛਡ ਗਈ।

ਇੰਜ ਸ੍ਰੀ ਗੁਰੂ ਹਰੀ ਸਿੰਘ ਮਹਾਂ ਵਿਦਿਆਲਾ ਹਰਿਆਣਾ ਚੈਂਪੀਅਨ ਬਣਿਆ।

# ਇਕ ਕੋਸ਼ ਦਾ ਜਨਮ-੬

□ਸੁਰਜੀਤ ਖ਼ੁਰਸ਼ੀਦੀ

ਕੋਈ ਵੀ ਭਾਸ਼ਾ ਨਰੋਲ ਆਪਣੇ ਹੀ ਸ਼ਬਦ ਭੰਡਾਰ ਦੇ ਆਸਰੇ ਸਮੇਂ ਦੇ ਹਾਣ ਦੀ ਨਹੀਂ ਰਹਿ ਸਕਦੀ। ਜਿਸ ਦੀ ਪਾਚਣ-ਸਮਰਥਾ ਵੱਧ ਹੁੰਦੀ ਹੈ, ਉਹ ਦਿਨ ਪ੍ਰਤੀ ਦਿਨ ਨਿੱਖਰਦੀ ਸੰਵਰਦੀ ਰਹਿੰਦੀ ਹੈ। ਸਾਡੀ, ਪੰਜਾਬੀ ਭਾਸ਼ਾ ਇਸ ਪੱਖੋਂ ਬਹੁਤ ਸੇਹਤਮੰਦ ਰਹੀ ਹੈ। ਕਿਸੇ ਵੀ ਦੂਜੀ ਭਾਸ਼ਾ ਦੇ ਸ਼ਬਦਾਂ ਤੋਂ ਭਿੱਟੀ ਜਾਣੀ ਤਾਂ ਕੀ ਸੀ ਸਗੋਂ ਅਗੇ ਵਧ ਕੇ, ਵਧ ਤੋਂ ਵਧ ਭਾਸ਼ਾਵਾ ਦੇ ਸ਼ਬਦਾਂ ਨੂੰ, ਗਲਵੱਕੜੀ ਵਿਚ ਲਿਆ ਹੈ।

ਭੂਗੋਲਕ, ਸਮਾਜਕ ਅਤੇ ਇਤਿਹਾਸਕ ਕਾਰਨਾਂ ਕਰਕੇ ਪਹਿਲਾਂ ਅਰਬੀ, ਫਾਰਸੀ ਅਤੇ ਤੁਰਕੀ ਭਾਸ਼ਾਵਾਂ ਦੇ ਸ਼ਬਦ ਆਪਣੇ ਭੰਡਾਰ ਵਿਚ ਸਾਂਭ ਲਏ ਫੇਰ ਅੰਗਰੇਜ਼ੀ ਅਤੇ ਫ਼ਰਾਂਸੀਸੀ ਆਦਿ ਭਾਸ਼ਾਵਾਂ ਦਾ ਸਵਾਗਤ ਅਜੇ ਵੀ ਜਾਰੀ ਹੈ। ਅਸੀਂ ਹੱਥਲੇ ਕੋਸ਼ ਵਿਚ ਕੇਵਲ--ਪੰਜਾਬੀ ਸ਼ਬਦ ਭੰਡਾਰ ਵਿਚ ਅਰਬੀ, ਫਾਰਸੀ ਅਤੇ ਤੁਰਕੀ ਭਾਸ਼ਾਵਾਂ ਦੇ ਸ਼ਬਦ"—ਹੀ ਪੇਸ਼ ਕਰ ਰਹੇ ਹਾਂ। ਇਹ ਸਾਰੇ ਦੇ ਸਾਰੇ ਸ਼ਬਦ ਹੁਣ ਸਾਡੇ--ਸਾਡੀ ਪੰਜਾਬੀ ਭਾਸ਼ਾ ਦੇ--ਆਪਣੇ ਹੀ ਹੋ ਗਏ ਹਨ। ਉਦਾਹਰਨ ਵਜੋਂ ਸ਼ਬਦ ਬੋਤਾ ਤੁਰਕੀ ਭਾਸ਼ਾ ਦਾ ਹੈ ਪਰ ਕਿਹੜਾ ਪੰਜਾਬੀ ਇਹ ਮੰਨੇਗਾ ?

ਆਸ ਹੈ ਕਿ ਸਾਡੀ ਇਹ ਕੋਸ਼ਿਸ਼ ਪਾਠਕਾਂ ਨੂੰ ਪਸੰਦ ਆਵੇਗੀ। ਇਸ ਸੰਬੰਧ ਵਿਚ ਸੁਝਾਂਵਾਂ ਅਤੇ ਅਗਵਾਈ ਦਾ ਧੰਨਵਾਦ ਸਹਿਤ ਸਵਾਗਤ ਹੈ।

---

**ਸੰਕੇਤ** : ਅ--ਅਰਬੀ
ਫ--ਫਾਰਸੀ
ਅਫ--ਅਰਬੀ ਤੋਂ ਫਾਰਸੀ ਕਰਨ
ਤੁ--ਤੁਰਕੀ

ਇਸ਼ਤਿਆਕ : (ਅ) ਸ਼ੌਕ ਹੋਣਾ। ਅਭਿਲਾਸ਼ਾ/ਚਾਹਤ/

ਇਸ਼ਤਿਆਲ : (ਅ) ਭੜਕਣਾ। ਰੌਸ਼ਨ ਹੋਣਾ। ਲਪੇਟ ਵਿਚ ਲੈਣਾ।

ਇਸ਼ਤਿਹਾਰ : (ਅ) ਮਸ਼ਹੂਰ ਕਰਨਾ। ਪਰਸਿਧੀ ਪਰਦਾਨ ਕਰਨੀ।

ਇਸ਼ਤਿਹਾਰੀ : (ਅਫ) ਇਸ਼ਤਿਹਾਰ ਨਾਲ ਸੰਬੰਧਤ। ਉਹ ਮੁਜਰਿਮ ਜਿਸ ਦੇ ਫੜੇ ਜਾਣ ਦੇ ਲਈ ਇਸ਼ਤਿਹਾਰ ਦਿੱਤਾ ਗਿਆ ਹੋਵੇ।

ਇਸਤੀਫਾ : (ਅ) ਤਿਯਾਗ ਪੱਤਰ/ਨੌਕਰੀ ਕਰਨ ਤੋਂ ਖਿਮਾ ਯਾਚਨਾ/ਅਸਤੀਫ਼ਾ।

ਇਸਮਤ : (ਅ) ਪਾਰਸਾਈ/ਆਬਰੂ/ਇਜ਼ਤ-ਖਾਸ ਕਰਕੇ ਇਸਤ੍ਰੀ ਦੀ ਇਜ਼ਤ।

ਇਸ਼ਰਤ : (ਅ) ਐਸ਼/ਖ਼ੁਸ਼ੀ।

ਇਸਰਾਇਲ : (ਅ) ਯਾਕੂਬ ਪਗੰਬਰ ਦਾ ਨਾਂ। ਇਸ ਸ਼ਬਦ ਦੇ ਅਰਥ ਹਨ ਰੱਬ ਨੂੰ ਪਿਆਰਾ ਬੰਦਾ। ਇਹ ਸ਼ਬਦ ਯੂਹਦੀ ਭਾਸ਼ਾ ਦਾ ਹੈ।

ਇਸਰਾਫ਼ੀਲ (ਅ) ਨਾਂ ਇਕ ਫਰਿਸ਼ਤੇ ਦਾ ਜੋ ਕਿਆਮਤ ਵਾਲੇ ਦਿਨ ਸੂਰ ਨਾਮਕ ਵਾਜੇ ਵਿਚ ਫੂਕ ਮਾਰੇਗਾ ਅਤੇ ਹੁਕਮ ਦੀ ਉਡੀਕ ਵਿਚ ਤਿਆਰ ਖੜੋਤਾ ਹੈ

ਇਸਲਾਹ : (ਅ) ਦਰੁਸਤੀ ਸੋਧ ਕਰਨੀ।

ਇਸਲਾਮ : (ਅ) ਮੁਸਲਮਾਨ ਧਰਮ/ਰੱਬ ਦੀ ਰਜ਼ਾ ਅਤੇ ਹੁਕਮ ਮੰਨਣ ਦੇ ਲਈ ਤਿਆਰ ਹੋਣਾ।

ਇਸ਼ਾ : (ਅ) ਰਾਤ ਦਾ ਅਨ੍ਹੇਰਾ ਜੋ ਕਿ ਰਾਤ ਦੀ ਨਮਾਜ਼ ਪੜ੍ਹਨ ਦਾ ਸਮਾਂ ਹੈ। ਇਸੇ ਲਈ ਇਸ ਵੇਲੇ ਪੜ੍ਹੀ ਜਾਣ ਵਾਲੀ ਨਮਾਜ਼ ਨੂੰ ਇਸ਼ਾ ਕਹਿੰਦੇ ਹਨ।

ਇਸ਼ਾਇਤ : (ਅ) ਛਪਾਈ।ਫੈਲਾਣਾ। ਪਰਸਿੱਧ ਕਰਨਾ।

ਇਸ਼ਾਰਤ : (ਅ) ਇਸ਼ਾਰਾ ਕਰਨਾ। ਸੈਨਤ ਕਰਨੀ।

ਇਸ਼ਾਰਾ : (ਅ) ਸੰਕੇਤ/ਸੈਨਤ।

ਇਹਸਾਸ : (ਅ) ਅਨੁਭਵ ਕਰਨਾ/ਛੂਹਣਾ।

ਇਹਸਾਨ : (ਅ) ਭਲਾ ਕਰਨ ਜਾਂ ਉਪਕਾਰ ਕਰਨ ਦੀ ਕਿਰਿਆ/ਨੇਕੀ ਕਰਨੀ।

ਇਨਸਾਨ ਫ਼ਰਾਮੋਸ਼ : (ਅਫ) ਅਕਿਰਤ ਘਣ। ਕਿਸੇ ਦੀ ਕੀਤੀ ਨੇਕੀ ਨੂੰ ਭੁਲਾ ਦੇਣ ਵਾਲਾ।

ਇਹਸਾਨਮੰਦ : (ਅਫ), ਕਰਤਿਗਯੇ। ਜਿਸ ਨਾਲ ਕਿਸੇ ਨੇ ਨੇਕੀ ਕੀਤੀ ਹੋਵੇ।

ਇਹਤਮਾਮ : (ਅ) ਕੋਸ਼ਿਸ਼ ਕਰਨੀ। ਪਰਬੰਧ। ਇੰਤਜ਼ਾਮ।

ਇਹਤਰਾਮ : (ਅ) ਇਜ਼ਤ। ਆਦਰ ਮਾਣ।

ਇਹਤਿਆਤ : (ਅ) ਬਚਣਾ। ਪਾਪ ਤੋਂ ਬਚ ਕੇ ਰਹਿਣਾ॥ ਭੈੜੀ ਗੱਲ ਤੋਂ ਬਚ ਕੇ ਰਹਿਣਾ।

ਇਹਰਾਮ : (ਅ) ਹੱਜ ਕਰਨ ਦੀ ਧਾਰ ਲੈਣੀ।

ਇਹਾਤਾ : (ਅ) ਘੇਰਾ। ਹਾਤਾ। ਵਲਗਣ। ਚਾਰਦੀਵਾਰੀ। ਘਿਰੀ ਹੋਈ ਥਾਂ।

ਇਕਤਦਾਰ (ਅ) ਸ਼ਕਤੀ। ਤਾਕਤ। ਗ਼ਲਬਾ।

ਇਕਦਾਮ : (ਅ) ਦਲੇਰੀ ਕਰਨੀ । ਅੱਗੇ ਵਧਣਾ । ਕਦਮ ਰੱਖਣਾ ।

ਇਕਬਾਲ : (ਅ) ਚੰਗੀ ਕਿਸਮਤ ਅੱਗੇ ਔਣੀ । ਮੰਨਣਾ । ਕਿਸੇ ਗੱਲ ਦਾ ।

ਇਕਬਾਲਮੰਦ : (ਅਫ) ਇਕਬਾਲ ਵਾਲਾ । ਚੰਗੀ ਕਿਸਮਤ ਵਾਲਾ ।

ਇਕਬਾਲੀ : (ਅ) ਇਕਬਾਲ ਕਰਨ ਵਾਲਾ । ਆਪਣੀ ਕਰਤੂਤ ਨੂੰ ਮੰਨ ਲੈਣ ਵਾਲਾ ।

ਇਕਰਾਰ : (ਅ) ਮਨਜ਼ੂਰ । ਕੌਲ ਕਰਾਰ । ਹਾਂ । ਵਾਇਦਾ ।

ਇਕਲੀਮ : (ਅਫ਼) ਦੇਸ । ਮੁਲਕ । ਇਹ ਸ਼ਬਦ ਅਸਲ ਵਿਚ ਅਰਬੀ ਤੇ ਫਾਰਸੀ ਵਿਚ ਯੂਨਾਨੀ ਤੋਂ ਆਇਆ ਹੈ ।

ਇਖ਼ਤਸਾਰ : (ਅ) ਖ਼ੁਲਾਸਾ । ਘੱਟ ਕਰਨਾ । ਸੰਖੇਪ । ਘਟਾਣਾ ।

ਇਖ਼ਤਲਾਫ਼ : (ਅ) ਫ਼ਰਕ । ਵੈਰ ਵਿਰੋਧ । ਮੱਤਭੇਦ ।

ਇਖਤਿਆਰ : (ਅ) ਛਾਂਟਣਾ । ਕਬੂਲ ਕਰਨਾ । ਮਨਜ਼ੂਰ ਕਰਨਾ । ਅਪਨੌਣਾ । ਕਬਜ਼ਾ । ਹਕੂਮਤ । ਵਸ ਕਰਨਾ । ਕਾਬੂ । ਅਜਾਜ਼ਤ । ਖੁਲ੍ਹ ।

ਇਖ਼ਤਿਆਰਾਤ : (ਅ) ਇਖ਼ਤਿਆਰ ਦਾ ਬਹੁ ਵਚਣ ।

ਇਖ਼ਤਿਆਰੀ : (ਅ) ਜੋ ਕਿ ਲਾਜ਼ਮੀ ਨਾ ਹੋਵੇ । ਵਸ ਕੀਤੀ । ਗ਼ੈਰ ਜ਼ਰੂਰੀ । ਕਾਬੂ ਕੀਤੀ ਹੋਈ ।

ਇਖਰਾਜ : (ਅ) ਖਾਰਜ । ਨਿਕਾਸ । ਬਾਹਰ ਕਰਨਾ । ਵਖ ਕਰਨਾ । ਕਢ ਦੇਣਾ ।

ਇਖ਼ਲਾਸ : (ਅ) ਖ਼ਲੂਸ । ਖ਼ੈਰ ਖ਼ਾਹੀ । ਮੇਲ ਮਿਲਾਪ ।

ਇਗਵਾ : (ਅ) ਬਹਿਕਾ ਕੇ ਨਸਾ ਲੈ ਜਾਣਾ । ਕਢ ਕੇ ਲੈ ਜਾਣਾ ।

ਇਜ਼ਹਾਰ । ਜ਼ਾਹਰ ਕਰਨਾ ਜਾਂ ਹੋਣਾ । ਪ੍ਰਗਟ ਕਰਨਾ ਜਾਂ ਹੋਣਾ । ਬਿਆਨ ਕਰਨਾ । ਅਦਾਲਤ ਵਿਚ ਦਿਤੇ ਜਾਣ ਵਾਲਾ ਬਿਆਨ ।

ਇਜ਼ਤ : (ਅ) ਮਾਣ । ਆਬਰੂ । ਸਨਮਾਨ ।

ਇਜ਼ਤ ਅਫ਼ਜ਼ਾਈ : (ਅਫ਼) ਇਜ਼ਤ ਮਾਣ ਕਰਨਾ । ਇਜ਼ਤ ਮਾਣ ਵਿਚ ਵਾਧਾ ਕਰਨਾ ।

ਇਜ਼ਤਦਾਰ : (ਅਫ਼) ਇਜ਼ਤ ਵਾਲਾ ।

ਇਜ਼ਨ : (ਅ) ਹੁਕਮ । ਪਰਵਾਨਗੀ । ਆਗਿਆ ।

ਇਜਰਾ : (ਅ) ਆਰੰਭ ਕਰਨਾ । ਜਾਰੀ ਕਰਨਾ । ਕੰਮ ਚਾਲੂ ਕਰਨਾ । ਮੁਢ ਤੋਰਨਾ ।

ਇਜਲਾਸ : (ਅ) ਬੈਠਕ ਦਰਬਾਰ । ਸਭਾ । ਕਚਹਿਰੀ । ਬੈਠਣ ਦੀ ਥਾਂ ।

ਇਜ਼ਾ : (ਅ) ਦੁਖ । ਤਕਲੀਫ਼ ।

ਇਜਾਜ਼ਤ : (ਅ) ਪਰਵਾਨਗੀ ਦੇਣੀ । ਹੁਕਮ ਦੇਣਾ । ਆਗਿਆ ਦੇਣੀ । ਮਨਜ਼ੂਰੀ ।

ਇਜ਼ਾਫ਼ਾ : (ਅ) ਵਾਧਾ ।

ਇਜ਼ਾਰਬੰਦ : (ਫ਼) ਨਾਲਾ । ਜਿਸ ਨਾਲ ਪਜਾਮਾ ਬੰਨ੍ਹਿਆ ਜਾਂਦਾ ਹੈ ।

ਇਜਾਰਾ : (ਅ) ਠੇਕਾ । ਕਿਸੇ ਦੀ ਸਾਂਝ ਤੋਂ ਬਿਨਾ ਕੋਈ ਵਿਉਪਾਰ ।

ਇੰਜੀਲ : (ਅ) ਈਸਾ ਤੇ ਉਤਰੀ ਆਸਮਾਨੀ ਪੁਸਤਕ ਦਾ ਨਾਂ । ਖ਼ੁਸ਼ਖ਼ਬਰੀ ।

ਇਤਰ : (ਅ) ਅਤਰ । ਖ਼ੁਸ਼ਬੂ । ਸੁਗੰਧੀ ।

ਇਨਤਹਾ : (ਅ) ਅਖ਼ੀਰ । ਅੰਤ । ਖ਼ਾਤਮਾ । ਇੰਤਹਾ ।

ਇਨਤਹਾਈ : (ਅ) ਇੰਤਹਾਈ । ਆਖ਼ਰੀ ਅੰਤਮ ।

ਇਨਤਹਾ ਪਸੰਦ : (ਅਫ਼) ਅਤਿਵਾਦੀ ।

ਇਨਤਕਾਮ : (ਅ) ਇੰਤਕਾਮ । ਬਦਲਾ ।

ਇਨਤਕਾਲ : (ਅ) ਇੰਤਕਾਲ । ਤਬਾਦਲਾ । ਮੌਤ । ਇਕ ਥਾਂ ਤੋਂ ਦੂਜੀ ਥਾਂ ਤੇ ਬਦਲੀ । ਜਾਇਦਾਦ ਦਾ ਇਕ ਨਾਂ ਤੋਂ ਬਦਲ ਕੇ ਦੂਜੇ ਨਾਂ ਹੋਣਾ ।

ਇਨਤਖ਼ਾਬ : (ਅ) ਇੰਤਖ਼ਾਬ । ਚੋਣ । ਪਸੰਦ । ਛਾਂਟਣਾ ।

ਇਨਤਜ਼ਾਮ : (ਅ) ਇੰਤਜ਼ਾਮ । ਪਰਬੰਧ । ਬੰਦੋਬਸਤ ।

ਇਨਤਜ਼ਾਰ : (ਅ) ਇੰਤਜ਼ਾਰ । ਉਡੀਕ । ਆਸ ।

ਇਤਿਫ਼ਾਕ : (ਅ) ਮੇਲ ਜੋਲ । ਸਾਂਝ । ਇਕਸੁਰਤਾ ।

ਇਤਿਫ਼ਾਕਨ : (ਅ) ਅਚਨਚੇਤ । ਯਕਾਯੱਕ ।

ਇਤਿਫ਼ਾਕੀ : (ਅ) ਅਚਨਚੇਤ ਹੋਣ ਵਾਲੀ ।

ਇਤਿਫਾਕਰਾਏ : (ਅ) ਸਰਬ ਸੰਮਤੀ ।

ਇਤਿਫ਼ਾਕੀਆ : (ਅ) ਅਚਾਨਕ ।

ਇਤਮਿਨਾਨ : (ਅ) ਤਸੱਲੀ । ਢਾਰਸ । ਦਲਾਸਾ ।

ਇਅਤਰਾਜ਼ : (ਅ) ਇਤਰਾਜ਼ । ਨੁਕਤਾ ਚੀਨੀ । ਵਿਰੋਧ । ਢੁੱਚਰ ।

ਇਤਲਾਅ : (ਅ) ਇਤਲਾਹ । ਸੂਚਨਾ । ਖ਼ਬਰ । ਰਿਪੋਰਟ ।

ਇਤਲਾਅ ਨਾਮਾ : (ਅਫ਼) ਸੱਮਨ । ਨੋਟਿਸ । ਪਰਵਾਨਾ ਸਰਕਾਰੀ ।

ਇਤਾਅਤ : (ਅ) ਤਾਬੇਦਾਰੀ । ਆਗਿਆ ਮੰਨਣੀ ।

ਇਤਾਬ : (ਅ) ਗੁੱਸਾ । ਨਾਰਾਜ਼ਗੀ ।

ਇਤਿਹਾਦ : (ਅ) ਏਕਤਾ । ਮੇਲ ਮਿਲਾਪ । ਦੋਸਤੀ । ਸਾਂਝ ।

# ਭਗਤ ਸੈਣ ਜੀ

—ਜੋਗਿੰਦਰ ਸਿੰਘ ਓਬਰਾਏ ਦੋਰਾਹਾ

ਭਗਤ ਰਾਮਾ ਨੰਦ (੧੩੦੦—੧੪੧੧) ਦੇ ਪਹਿਲੇ ਬਾਰਾਂ ਚੇਲਿਆਂ ਵਿਚੋਂ ਭਗਤ ਸੈਣ ਜੀ ਇਕ ਸਨ। ਭਗਤ ਕਬੀਰ, ਪੀਪਾ ਜੀ, ਰਵਿਦਾਸ ਜੀ, ਤਰਲੋਚਨ, ਸਦਨਾ, ਧੰਨਾ ਜੀ ਦੀ ਤਰ੍ਹਾਂ ਭਗਤ ਸੈਣ ਜੀ ਦੀ ਪ੍ਰਭੂ-ਭਗਤੀ ਕਾਰਨ ਕਾਫ਼ੀ ਪ੍ਰਸਿੱਧੀ ਸੀ । ਉੱਘੇ ਅੰਗਰੇਜ਼ ਲਿਖਾਰੀ ਮੈਕਾਲਫ਼ ਅਨੁਸਾਰ ਭਗਤ ਜੀ ਦਾ ਜਨਮ ਰਾਜਿਸਥਾਨ ਦੀ ਰੀਵਾ ਸਟੇਟ ਦੇ ਸ਼ਹਿਰ ਬੰਧਨਗੜ੍ਹ ਵਿਚ ਹੋਇਆ। ਉਨ੍ਹਾਂ ਦੇ ਪਿਤਾ ਦਾ ਨਾਂਅ ਮੁਕੰਦ ਰਾਏ ਤੇ ਮਾਤਾ ਦਾ ਨਾਂਅ ਜੀਵਨ ਦੇਈ ਸੀ। ਦਸ ਸਾਲ ਦੀ ਉਮਰ ਵਿਚ ਭਗਤ ਜੀ ਲਾਹੌਰ ਵਿਚ ਵਿਆਹੀ ਆਪਣੀ ਭੂਆ ਸੋਭੀ ਦੇਵੀ ਕੋਲ ਚਲੇ ਗਏ, ਜਿਥੇ ਉਹਨਾਂ ਰਹੀਮ ਖਾਨ ਨਾਮੀ ਉਸਤਾਦ ਪਾਸੋਂ ਵਾਲ ਬਨਾਉਣ (ਨਾਈ) ਦਾ ਕੰਮ ਸਿਖਿਆ ਅਤੇ ਨਾਲੋਂ ਨਾਲ ਹਿਕਮਤ (ਵੈਦ) ਦਾ ਕੰਮ ਵੀ ਸਿਖਦੇ ਰਹੇ। ਉਹਨਾਂ ਦੀ ਰੁਚੀ ਪ੍ਰਭੂ ਭਗਤੀ ਵਲ ਵੀ ਸੀ। ਕਈ ਸਾਲ ਲਾਹੌਰ ਰਹਿਣ ਪਿਛੋਂ ਉਹ ਪਿੰਡ ਪ੍ਰਤਾਪਪੁਰੇ ਆ ਕੇ ਕੁਝ ਸਮਾਂ ਠਹਿਰੇ ਤੇ ਫਿਰ ਆਪਣੇ ਪਿੰਡ ਬੰਧਨਗੜ੍ਹ ਚਲੇ ਗਏ। ਜਿਥੇ ਉਹਨਾਂ ਆਪਣੇ ਕੰਮ ਦੇ ਨਾਲ ਨਾਲ ਇਸ ਇਲਾਕੇ ਵਿਚ ਆਉਂਦੇ ਸਾਧੂ ਸੰਤਾਂ ਨਾਲ ਸਤਸੰਗ ਕਰਦੇ, ਉਹਨਾਂ ਦੀ ਸੇਵਾ ਕਰਦੇ ਅਤੇ ਆਪਣੀ ਕਮਾਈ ਦਾ ਅੱਧਾ ਹਿੱਸਾ ਸੰਤਾਂ ਸਾਧੂਆਂ ਨੂੰ ਭੋਜਨ ਛਕਾਉਣ ਵਿਚ ਲਾਉਂਦੇ ਸਨ। ਆਪ ਹਰ ਸਮੇਂ ਪ੍ਰਮਾਤਮਾ ਦਾ ਨਾਂਅ ਜਪਦੇ ਸਨ।

ਬਾਗੀ ਰਾਮਾਨੰਦ ਜੀ ਨੇ ਕਾਂਸ਼ੀ ਵਿਚ ਆਪਣਾ ਵੱਖਰਾ ਪੰਥ ਅਰੰਭਿਆ, ਤਾਂ ਆਪਣੀ ਸੰਪਰਦਾ ਵਿਚ ਗੈਰ-ਬ੍ਰਾਹਮਣ ਜਾਤਾਂ ਨਾਲ ਸੰਬੰਧਤ ਚੇਲੇ ਬਨਾਉਣੇ ਸ਼ੁਰੂ ਕਰ ਦਿਤੇ। ਜਿਵੇਂ ਕਬੀਰ, ਰਵਿਦਾਸ, ਸੈਣ, ਪੀਪਾ, ਤਰਲੋਚਨ, ਧੰਨਾ ਆਦਿ। ਇਸ ਤੋਂ ਇਲਾਵਾ ਉਹਨਾਂ ਪਦਮਾਵਤੀ ਤੇ ਸੁਰਸਰੀ ਨਾਮੀਂ ਇਸਤਰੀਆਂ ਨੂੰ ਵੀ ਆਪਣੀਆਂ ਚੇਲੀਆਂ ਬਣਾਇਆ ਜੋ ਉਸ ਸਮੇਂ ਅਨੁਸਾਰ ਇਕ ਨਵੀਂ ਗਲ ਸੀ। ਇਕ ਭਗਤ ਰਾਮਾਨੰਦ ਪਿੰਡ ਬੰਧਨਗੜ੍ਹ ਆਏ, ਜਿਥੇ ਸੈਣ ਨੇ ਉਹਨਾਂ ਦੀ ਖੂਬ ਸੇਵਾ ਕੀਤੀ, ਨਾਮ ਲਿਆ ਅਤੇ ਹਮੇਸ਼ਾ ਲਈ ਉਹਨਾਂ ਦੇ ਮੁੱਖ ਸ਼ਿਸ਼ਾਂ (ਚੇਲਿਆਂ) ਵਿਚੋਂ ਗਿਣਿਆ ਜਾਣ ਲੱਗਾ।

ਭਗਤ ਸੈਣ ਜੀ ਆਪਣੇ ਇਲਾਕੇ ਦੇ ਰਾਜੇ ਜੈਪਾਲ ਦੀ ਸੇਵਾ ਲਈ ਵੀ ਰੋਜ਼ਾਨਾ ਜਾਇਆ ਕਰਦੇ ਸੀ। ਇਕ ਦਿਨ ਉਹਨਾਂ ਕੋਲ ਕੁਝ ਸਾਧੂ ਆ ਗਏ, ਜਿਹਨਾਂ ਦੀ ਭਗਤ ਜੀ ਨੇ ਸੇਵਾ ਕੀਤੀ ਤੇ ਰਲ ਕੇ ਭਜਨ ਬੰਦਗੀ ਕੀਤੀ ਤੇ ਰਾਜੇ ਜੈਪਾਲ ਦੀ ਸੇਵਾ ਵਿਚ ਜਾਣਾ ਭੁਲ ਗਏ। ਕਿਹਾ ਜਾਂਦਾ ਹੈ ਕਿ ਖੁਦ ਪ੍ਰਮ-ਪਿਤਾ ਪ੍ਰਮਾਤਮਾ ਨੇ ਭਗਤ ਜੀ ਨੂੰ ਸੰਤ ਸੇਵਾ ਵਿਚ ਵੇਖ ਕੇ ਆਪ ਭਗਤ ਸੈਣ ਦਾ ਰੂਪ ਧਾਰ ਕੇ ਰਾਜੇ ਦੀ ਸੇਵਾ ਕੀਤੀ। ਅਗਲੇ ਦਿਨ ਜਦੋਂ ਭਗਤ ਜੀ ਨੇ ਰਾਜੇ ਪਾਸੋਂ ਪਹਿਲੇ ਦਿਨ ਨਾ ਆਉਣ ਦੀ ਮਾਫ਼ੀ ਮੰਗਣੀ ਚਾਹੀ ਤਾਂ ਰਾਜੇ ਦੀ ਇਹ ਗਲ ਸੁਣ ਕੇ ਹੈਰਾਨ ਰਹਿ ਗਏ ਕਿ ਉਹ ਪਹਿਲੇ ਦਿਨ ਵੀ ਠੀਕ ਸਮੇਂ ਤੇ ਆ ਕੇ ਆਪਣੀ ਸੇਵਾ ਨਿਭਾ ਗਏ ਸਨ ਤਾਂ ਭਗਤ ਜੀ ਨੂੰ ਗਿਆਨ ਹੋ ਗਿਆ ਕਿ ਖੁਦ ਪ੍ਰਮਾਤਮਾ ਨੇ ਇਹ ਸੇਵਾ ਨਿਭਾਈ ਹੈ। ਉਹਨਾਂ ਰਾਜੇ ਦੀ ਨੌਕਰੀ ਛਡ ਕੇ ਬਾਕੀ ਸਾਰਾ ਜੀਵਨ ਪ੍ਰਭੂ-ਭਗਤੀ ਵਿਚ ਹੀ ਲਾ ਦਿਤਾ। ਇਸ ਘਟਨਾ ਦਾ ਜ਼ਿਕਰ ਭਾਈ ਗੁਰਦਾਸ ਜੀ ਨੇ ਵੀ ਕੀਤਾ ਹੈ :—

ਸੁਣਿ ਪਰਤਾਪੁ ਕਬੀਰ ਦਾ ਦੂਜਾ ਸਿੱਖ ਹੋਆ ਸੈਣੁ ਨਾਈ।
ਪ੍ਰੇਮਿ ਭਗਤਿ ਰਾਤੀ ਕਰੈ, ਭਲਕੈ ਰਾਜ ਦੁਆਰੈ ਜਾਈ।
ਆਏ ਸੰਤ ਪਰਾਹੁਣੇ, ਕੀਰਤਨੁ ਹੋਆ ਰੈਣਿ ਸਬਾਈ।
ਛਡਿ ਨ ਸਕੈ ਸੰਤ ਜਨ, ਰਾਜ ਦੁਆਰਿ ਨ ਸੇਵ ਕਮਾਈ।
ਸੈਣ ਰੂਪਿ ਹਰਿ ਜਾਇਕੈ ਆਇਆ ਰਾਣੈ ਨੋ ਰੀਝਾਈ।
ਸਾਧ ਜਨਾਂ ਨੋ ਵਿਦਾ ਕਰਿ ਰਾਜ ਦੁਆਰਿ ਗਇਆ ਸਰਮਾਈ।
ਰਾਣੈ ਦੂਰਹੁ ਸਦਿ ਕੈ ਗਲਹੁ ਕਵਾਇ ਖੋਲ੍ਹਿ ਪੈਨ੍ਹਾਈ।
ਵਸਿ ਕੀਤਾ ਹਉਂ ਤੁਧੁ ਅਜੁ, ਬੋਲੇ ਰਾਜਾ ਸੁਣੈ ਲੁਕਾਈ ॥
ਪਰਗਟੁ ਕਰੈ ਭਗਤਿ ਵਡਿਆਈ ॥

ਇਸ ਪਿਛੋਂ ਭਗਤ ਜੀ ਦੇਸ਼ ਦੇ ਵੱਖ ਵੱਖ ਹਿੱਸਿਆਂ ਵਿਚ ਗਏ। ਉਹਨਾਂ ਨੇ ਥਾਂ ਥਾਂ ਸਤਸੰਗ ਕਰਕੇ ਲੋਕਾਂ ਨੂੰ ਪ੍ਰਭ-ਭਗਤੀ ਨਾਲ ਜੋੜਿਆ ਤੇ ਉਪਦੇਸ਼ ਦਿਤਾ ਕਿ ਜ਼ਾਤ-ਪਾਤ ਤੋਂ ਉਤਾਂਹ ਉਠ ਕੇ, ਨਫ਼ਰਤ ਛਡ ਕੇ ਸਭ ਨਾਲ ਪਿਆਰ ਕਰੋ। ਸਭ ਦੇ ਭਲੇ ਵਿਚ ਆਪਣਾ ਭਲਾ ਸਮਝੋ।

ਗੁਰਮਤਿ ਪ੍ਰੇਮਾ ਭਗਤੀ ਦਾ ਮਾਰਗ ਹੈ। ਹਸਦਿਆਂ ਖੇਡਦਿਆਂ ਤੇ ਗ੍ਰਹਿਸਤ ਵਿਚ ਰਹਿ ਕੇ ਕਾਰ ਵਿਹਾਰ ਕਰਦਿਆਂ ਪ੍ਰਭੂ ਦੀ ਬੰਦਗੀ ਦਾ ਸੰਦੇਸ਼ ਗੁਰਮਤਿ ਤੋਂ ਮਿਲਦਾ ਹੈ। ਇਸੇ ਕਰਕੇ ਗੁਰੂ ਗ੍ਰੰਥ ਸਾਹਿਬ ਜੀ ਦੇ ਅਮੋਲਕ ਖ਼ਜ਼ਾਨੇ ਵਿਚ ਜਿਥੇ ਗੁਰੂ ਸਹਿਬਾਨ ਤੋਂ ਬਿਨਾਂ ਭਗਤਾਂ ਤੇ ਭੱਟਾਂ ਦੀ ਬਾਣੀ ਨੂੰ ਸਤਿਕਾਰ ਯੋਗ ਸਥਾਨ ਦਿਤਾ ਗਿਆ ਹੈ ਉਥੇ ਉਨ੍ਹਾਂ ਰੂਹਾਂ ਦਾ ਵੀ ਜ਼ਿਕਰ ਹੈ ਜੋ ਪ੍ਰਭੂ ਦੀ ਬੰਦਗੀ ਕਰਕੇ ਉਸ ਨਾਲ ਅਭੇਦ ਹੋ ਗਈਆਂ। ਭਗਤ ਸੈਣ ਜੀ ਦੇ

ਉਚਾਰੇ ਸ਼ਬਦ ਨੂੰ ਗੁਰੂ ਗ੍ਰੰਥ ਸਾਹਿਬ ਵਿਚ ਯੋਗ ਸਥਾਨ ਪ੍ਰਾਪਤ ਹੈ। ਜਿਸ ਵਿਚ ਅਕਾਲ ਪੁਰਖ ਦੀ ਆਰਤੀ ਪ੍ਰਥਾਇ ਕਿਹਾ ਗਿਆ ਹੈ :—

ਧੂਪ ਦੀਪ ਘ੍ਰਿਤ ਸਾਜਿ ਆਰਤੀ।
ਵਾਰਨੇ ਜਾਉ ਕਮਲਾ ਪਾਤੀ ॥ ੧ ॥
ਮੰਗਲਾ ਹਰਿ ਮੰਗਲਾ,
ਨਿਤ ਮੰਗਲੁ ਰਾਜਾ ਰਾਮ ਰਾਇਕੋ। ਰਹਾਉ
ਊਤਮੁ ਦੀਅਰਾ ਨਿਰਮਲ ਬਾਤੀ ॥
ਤੁਹੀ ਨਿਰੰਜਨੁ ਕਮਲਾ ਪਾਤੀ ॥
ਰਾਮਾ ਭਗਤ ਰਾਮਾਨੰਦੁ ਜਾਨੈ।
ਪੂਰਨ ਪਰਮਾ ਨੰਦ ਬਖਾਨੈ ॥
ਮਦਨੁ ਮੂਰਤਿ ਭੈ ਤਾਰਿ ਗੋਬਿੰਦੇ।
ਸੈਨ ਭਣੈ ਭਜੁ ਪਰਮਾਨੰਦੇ ॥

ਸੰਨ ੧੪੦੦—੧੪੯੦ ਦੇ ਉਹਨਾਂ ਦੇ ਜੀਵਨ ਕਾਲ ਦੌਰਾਨ ਉਹਨਾਂ ਦੀ ਰਚੀ ਬਾਣੀ ਨੂੰ ਮਹਾਂਰਾਸ਼ਟਰ ਵਿਚ ੧੫੦ ਅਭੰਗ (ਦੋਹਰੇ) ਨੂੰ ਲੋਕ ਗੀਤਾਂ ਦੇ ਰੂਪ ਵਿਚ ਹੁਣ ਵੀ ਬੜੀ ਸ਼ਰਧਾ ਤੇ ਪਿਆਰ ਨਾਲ ਗਾਇਆ ਜਾਂਦਾ ਹੈ। ਇਸ ਤੋਂ ਇਲਾਵਾ ਮਰਾਠੀ, ਰਾਜਸਥਾਨੀ ਤੇ ਹੋਰ ਭਾਸ਼ਾਵਾਂ ਵਿਚ ਵੀ ਉਹਨਾਂ ਦੀਆਂ ਰਚਨਾਵਾਂ ਨੂੰ ਗਾਇਆ ਜਾਂਦਾ ਹੈ।

ਭਗਤ ਜੀ ਨੇ ਦੇਸ਼ ਦੇ ਵੱਖ ਵੱਖ ਹਿਸਿਆਂ ਵਿਚ ਵਿਚਰਦਿਆਂ ਮੁੜ ਪ੍ਰਤਾਬਪੁਰੇ (ਨੇੜੇ ਫਿਲੌਰ) ਵਿਚ ਆ ਕੇ ਕਈ ਸਾਲ ਠਹਿਰਾਉ ਕੀਤਾ ਤੇ ਇਸ ਥਾਂ ਤੇ ਭਗਤੀ ਕੀਤੀ। ਉਹਨਾਂ ਦੀ ਯਾਦ ਵਿਚ ਹਰ ਸਾਲ ਟਿੱਕਾ ਭਾਈ ਦੂਜ ਦੇ ਦਿਨ ਭਾਰੀ ਜੋੜ ਮੇਲਾ ਲਗਦਾ ਹੈ ਜਿਥੇ ਉਹਨਾਂ ਦੇ ਹਜ਼ਾਰਾਂ ਸ਼ਰਧਾਲੂ ਇਕੱਠੇ ਹੋ ਕੇ ਭਗਤ ਜੀ ਦੀ ਯਾਦ ਮਨਾਉਂਦੇ ਤੇ ਮੰਨਤਾਂ ਦਿੰਦੇ ਹਨ। ਇਸ ਜੋੜ ਮੇਲੇ ਤੇ ਪੰਜਾਬ ਤੋਂ ਇਲਾਵਾ ਦੇਸ਼ ਦੇ ਦੂਜੇ ਹਿੱਸਿਆਂ ਅਤੇ ਵਿਦੇਸ਼ਾਂ ਤੋਂ ਭਾਰੀ ਗਿਣਤੀ ਵਿਚ ਸੰਗਤਾਂ ਪੁੱਜਦੀਆਂ ਹਨ। ਇਸ ਥਾਂ ਭਗਤ ਜੀ ਦੀ ਯਾਦ ਵਿਚ ਬਹੁਤ ਵੱਡਾ ਗੁਰਦਵਾਰਾ 'ਦੇਹਰਾ ਬਾਬਾ ਸੈਣ ਭਗਤ' ਉਸਾਰਿਆ ਹੋਇਆ ਹੈ। ਇਸ ਵਾਰ ਵੀ ਇਥੇ ੨੬, ੨੭ ਅਤੇ ੨੮ ਅਕਤੂਬਰ ਨੂੰ ਭਾਰੀ ਜੋੜ ਮੇਲਾ ਲਗਾ।

Manufacturers of :
Solvent Extraction Plant
and Cattle Feed Plant Accessories

## Matharu Engineering Works

Sultanpur Road,
Near Charbatti Chowk,
KAPURTHALA.
P.O. Box No. 64,
Phone : 2027
Partner-S. Swaran Singh Matharu

---

ਹਰ ਪ੍ਰਕਾਰ ਦੀਆਂ ਚੁਗਾਠਾਂ, ਜੋੜੀ ਪੱਲੇ ਅਤੇ ਹੋਰ
ਲਕੜੀ ਦੇ ਤਸੱਲੀ ਬਖਸ਼ ਕੰਮ ਵਾਸਤੇ
ਦਰਸ਼ਨ ਦਿਓ

## ਬਚਨ ਸਿੰਘ ਐਂਡ ਸਨਜ਼

ਨਿਊ ਟਿੰਬਰ ਮਾਰਕਿਟ,
ਅਕਿਹਰੀ ਪੁਲੀ, ਜਲੰਧਰ।

---

ਹਰ ਤਰ੍ਹਾਂ ਦੇ ਸੰਗੀਤ ਦੇ ਸਾਜ਼ਾਂ ਵਾਸਤੇ
ਸਿਤਾਰ ਅਤੇ ਤਾਨਪੂਰਾ ਦੇ ਮਾਹਰ



## ਗੁਰਦਿਆਲ ਸਿੰਘ ਐਂਡ ਸਨਜ਼

ਫਗਵਾੜਾ ਗੇਟ, ਜਲੰਧਰ।
ਫੋਨ : 59869

---

*ਅਪਣੀ ਕਿਰਪਾ ਧਾਰੀ*
*ਤਿਨਿ ਸਗਲੀ ਬਾਤ ਸਵਾਰੀ*

pecialists in : 'A' Class Decoration for
Marriages Parties & Govt. Functions

## Namdhari Tent House

53, Hamidia Road Near Alpana Ta kies,
BHOPAL (M.P.)

---

ਫੈਂਸੀ ਬਿਲਡਿੰਗ ਮੈਟੀਰੀਅਲ, ਤਾਲੇ ਅਤੇ ਹੋਰ
ਹਾਰਡਵੇਅਰ ਦੇ ਸਮਾਨ ਵਾਸਤੇ ਯਾਦ ਰਖੋ

ਦਰਵਾਜੇ, ਖਿੜਕੀਆਂ, ਰੋਸ਼ਨਦਾਨ ਅਤੇ ਲਕੜੀ ਦਾ
ਵਧੀਆ ਇਮਾਰਤੀ ਸਮਾਨ ਤਿਆਰ ਕਰਨ ਵਾਲੇ

## ਹਰਭਜਨ ਵੁੱਡ ਵਰਕਸ

ਅਕਹਿਰੀ ਪੁਲੀ, ਜਲੰਧਰ-੧੪੪੦੦੪.

---

Manufacturers of :
ALL KINDS OF WOODEN FURNITURE

## PARTAP
## Furnishers & Packers

Phone : 5441481

Showroom : B-204, Mansrover Garden,
NEW DELHI-110015.

Works : A-3, Sudershan Park,
NEW DELHI-15.

# ਖਿਡਾਰੀਆਂ ਨੂੰ ਕਿਉਂ ਕੋਸਦੇ ਹੋ

—ਜਗਦੀਸ਼ ਸਿੰਘ—

ਪਿਛੇ ਜਿਹੇ ਸਪੇਨ ਦੇ ਇਕ ਸ਼ਹਿਰ ਬਾਰਸੀਲੋਨਾ ਵਿਚ ਦੁਨੀਆ ਭਰ ਦੇ ਮੁਲਕਾਂ ਦੇ ਖੇਡ ਮੁਕਾਬਲੇ, ਉਲੰਪਿਕਸ ਹੋਏ। ਇਸ ਦਾ ਬਹੁਤ ਚਰਚਾ ਹੋਇਆ ਹੈ। ਅਖਬਾਰਾਂ ਨੇ ਮਹੀਨਿਆਂ ਬੱਧੀ ਆਪਣੇ ਸਫਿਆਂ ਦੇ ਸਫੇ ਇਸ ਉਲੰਪਿਕਸ ਦੇ ਲੇਖੇ ਲਾਏ ਹਨ। ਦੂਰਦਰਸ਼ਨ ਅਕਾਸ਼ਬਾਣੀ ਸਮੇਤ ਸੰਸਾਰ ਦੇ ਸਭ ਰੇਡੀਓ ਤੇ ਟੀ: ਵੀ. ਪਰਬੰਧਾਂ ਨੇ ਓਲੰਪਿਕਸ ਤੋਂ ਪਹਿਲਾਂ, ਇਸ ਦੇ ਹੁੰਦਿਆਂ ਅਤੇ ਬਾਅਦ ਵਿਚ ਕਈ ਦਿਨ ਇਸੇ ਦਾ ਪਰਚਾਰ ਕੀਤਾ ਹੈ। ਨਿਰਸੰਦੇਹ ਸੰਸਾਰ ਦੇ ਹੋਰ ਮਸਲਿਆਂ ਨੂੰ ਕੁਝ ਦਿਨਾਂ ਵਾਸਤੇ ਇਸ ਖੇਡ ਮੇਲੇ ਨੇ ਪਿਛਾਂਹ ਧੱਕ ਦਿਤਾ ਸੀ। ਘਟੋ ਘਟ ਕੁਲ ਦੁਨੀਆਂ ਚੋਂ ਨੌਜਵਾਨ ਕੁਝ ਦਿਨ ਇਕਠੇ ਤਾਂ ਰਹੇ। ਸ਼ੁਭ ਗਲ।

ਇਥੇ ਆਪਣੇ ਦੇਸ਼ ਭਾਰਤ ਵਿਚ ਆਪਣੇ ਦੇਸ ਦੀ ਅਸਫਲਤਾ ਨੂੰ ਲੈ ਕੇ ਬਹੁਤ ਚਰਚਾ ਅਤੇ ਵਾਵੇਲਾ ਰਿਹਾ ਹੈ। ਪਾਰਲੀਮੈਂਟ ਵਿਚ ਵੀ ਰੌਲਾ ਪਿਆ ਕਿ ਭਾਰਤ ਨੂੰ ਪਹਿਲੇ ਦੂਜੇ ਜਾਂ ਤੀਜੇ ਅਸਥਾਨ ਦਾ ਕੋਈ ਇਕ ਵੀ ਮੈਡਲ ਨਹੀਂ ਮਿਲਿਆ। ਸੈਂਕੜੇ ਮੈਡਲਾਂ ਚੋਂ ਕੋਈ ਇਕ ਮੈਡਲ ਦੁਰਲੱਭ ਸੀ। ਹੁਣ ਪੜਤਾਲਾਂ ਹੋਣਗੀਆਂ, ਖੇਡ ਸੰਗਠਨਾਂ ਅਤੇ ਸਰਕਾਰ ਵਲੋਂ ਕਮੇਟੀਆਂ ਬੈਠਣਗੀਆਂ ਮੀਟਿੰਗਾਂ ਹੋਣਗੀਆਂ ਕੁਝ ਖਿਲਾੜੀਆਂ ਕੁਝ ਕੋਚਾਂ ਅਹਿਲਕਾਰਾਂ ਪਰਬੰਧਕਾਂ ਦੇ ਸਿਰ ਇਸ ਲੇਖੇ ਲਗਣਗੇ ਤੇ ਬਸ। ਦੁਨੀਆ ਆਹ ਚਾਰ ਸਾਲਾਂ ਬਾਅਦ ਹੀ ਆਉਣ ਵਾਲੇ ਮੁਕਾਬਲਿਆਂ ਦੀ ਤਿਆਰੀ 'ਵਚ ਹੈ ਅਸੀਂ ਅਜੇ ਪਤਾ ਲਾਉਣਾ ਹੈ ਕਿ ਸਾਡੇ ਵਿਚ ਕੀ ਮਜ਼ੋਰੀ ਹੈ।

ਜੇ ਬਹੁਤਾ ਦੂਰ ਨਾ ਜਾਣਾ ਹੋਵੇ ਤਾਂ ਆਪਣੇ ਆਲੇ ਦੁਆਲੇ ਆਪਣੇ ਸ਼ਹਿਰਾਂ ਪਿੰਡਾਂ ਵਿਚ ਨਿਗਾਹ ਮਾਰਿਆਂ ਕੁਝ ਤਸਵੀਰ ਦਿਸ ਪਵੇਗੀ। ਤਸਵੀਰ ਵਿਚ ਸਭ ਕੁਝ ਦਿਸੇਗਾ ਪਰ ਖੇਡ ਤੇ ਖਿਡਾਰੀ ਨਹੀਂ। ਇਹ ਖਿਡਾਰੀ ਕੁਝ ਸਕੂਲਾਂ ਜਾਂ ਕਾਲਜਾਂ ਦੀ ਚਾਰਦੀਵਾਰੀ ਵਿਚ ਹੋਣਗੇ। ਸੋਚਣ ਵਾਲੀ ਗਲ ਤਾਂ ਇਹ ਹੈ ਕਿ ਅਸੀਂ ਇਸ ਗਲੋਂ ਕਿਉਂ ਦੁਖੀ ਹੁੰਦੇ ਹਾਂ ਕਿ ਸਾਨੂੰ ਮੈਡਲ ਨਹੀਂ ਮਿਲਿਆ ਸਾਨੂੰ ਇਸ ਗਲ ਦਾ ਦੁਖ ਕਿਉਂ ਨਹੀਂ ਕਿ ਸਾਡੇ ਦੇਸ਼ ਵਿਚ ਖੇਡ ਆਚਰਨ ਹੀ ਨਹੀਂ। ਖੇਡਾਂ ਵਿਚ ਨਾਮਣੇ ਵਾਲੇ ਮੁਲਕਾਂ ਵਿਚ ਪਿੰਡ ਪਿੰਡ ਸ਼ਹਿਰ ਸ਼ਹਿਰ ਖੇਡ ਮੇਲੇ (ਸਪੋਰਟਸ ਫੈਸਟੀਵੈਲ) ਹੁੰਦੇ ਹਨ ਸਾਡੇ ਕਿਉਂ ਗਾਇਬ ਹਨ। ਖੇਡਾਂ ਨਾਲ ਸਾਡੀ ਆਤਮਾ ਕਿਉਂ ਨਹੀਂ ਜੁੜੀ। ਦੁਸਹਿਰਾ ਹੋਇਆ ਹੈ। ਇਕ ਇਕ ਸ਼ਹਿਰ ਵਿਚ ਕਿੰਨੇ ਥਾਵਾਂ ਤੇ ਕਾਗਜ਼ ਦੇ ਪੁਤਲੇ ਸੜਦੇ ਵੇਖੇ ਗਏ। ਗਲੀ ਗਲੀ ਮੁਹਲੇ ਵਿਚ ਵੀ। ਕੀ ਕਦੇ ਇਦਾਂ ਦੇ ਖੇਡ ਮੇਲੇ ਵੀ ਹੁੰਦੇ ਹਨ। ਪੰਜਾਬ ਵਿਚ ਕਿਲਾ ਰਾਏਪੁਰ ਵਰਗੀ ਇਕ ਅੱਧੀ ਕਾਰਵਾਈ ਛੱਡ ਕੇ ਬਾਕੀ ਕੀ ਹਾਲ ਹੈ। ਅਸੀਂ ਜਲੰਧਰ ਦੀ ਗੱਲ ਹੀ ਲੈ ਲਈਏ। ਖੇਡਣ ਵਾਸਤੇ ਤਾਂ ਕਿਤੇ ਰਿਹਾ ਲੋਕਾਂ ਕੋਲ ਸੈਰ ਕਰਨ ਵਾਸਤੇ ਵੀ ਕੋਈ ਥਾਂ ਨਹੀਂ। ਕੀ ਕੋਈ ਬਾਗ ਕੋਈ ਮੈਦਾਨ ਕੋਈ ਸੜਕ ਹੈ ਜਿਥੇ ਉਹ ਸਾਫ ਹਵਾ ਵਿਚ ਤੁਰ ਹੀ ਸਕਣ। ਜਿਥੇ ਰੌਲੇ ਧੂੰਏਂ ਤੇ ਗੰਦਗੀ ਤੋਂ ਬਚਾਅ ਹੋਵੇ।

ਪੂਰਨ ਸਤਿਕਾਰ ਨਾਲ ਇਹ ਗਲ ਹੈ ਕਿ ਹਰ ਮੁਹਲੇ ਵਿਚ ਕਈ ਕਈ ਮੰਦਰ ਗੁਰਦਵਾਰੇ ਹਨ। ਕੀ ਖੇਡਾਂ ਵਾਸਤੇ ਵੀ ਕੋਈ ਥਾਂ ਹੈ? ਅਸੀਂ ਛੋਟੇ ਹੁੰਦੇ ਸੀ ਤਾਂ ਸੈਂਟਰਲ ਟਾਊਨ ਦੇ ਮੁਹੱਲੇ ਵਾਲਾ ਸਾਰਾ ਮੈਦਾਨ ਖਾਲੀ ਸੀ। ਸ਼ਹਿਰ 'ਚ ਹੋਰ ਵੀ ਖਾਲੀ ਥਾਵਾਂ ਸਨ। ਇਹਨਾਂ ਮੈਦਾਨਾਂ ਵਿਚ ਸ਼ਾਮ ਨੂੰ ਰੌਣਕ ਲਗੀ ਹੁੰਦੀ ਸੀ। ਹਾਕੀ ਫੁਟਬਾਲ ਖੇਡਣ ਵਾਲੇ ਛੋਟੇ ਵੱਡੇ ਕਈ ਗਰੁਪ ਹੁੰਦੇ। ਹਾਂ ਕ੍ਰਿਕਟ ਵੀ ਹੁੰਦੀ। ਅਸੀਂ ਮਹੱਲੇ ਮਹੱਲੇ ਦੀਆਂ ਟੀਮਾਂ ਨਾਲ ਮੈਚ ਲਾਉਂਦੇ। ਇਹ ਟੀਮਾਂ ਬਗੈਰ ਕਿਸੇ ਸਰਕਾਰੀ ਸਹਾਇਤਾ ਤੇ ਚਲਦੀਆਂ। ਜਿਥੇ ਅਜ ਭਗਤ ਸਿੰਘ ਪਾਰਕ ਜਾਂ ਪਰਤਾਪ ਬਾਗ ਹੈ ਇਥੇ ਬਹੁਤ ਵਡਾ ਪਾਣੀ ਦਾ ਛਪੜ ਹੁੰਦਾ ਸੀ। ਕੁਲ ਇਲਾਕਾ ਦੂਰ ਦੂਰ ਤਕ ਖਾਲੀ ਸੀ। ਸਾਨੂੰ ਸਕੂਲ ਵਿਚੋਂ ਸਾਲਾਂ ਬੱਧੀ ਇਥੇ ਕਾਰ ਸੇਵਾ ਲਈ ਲਿਆਂਦਾ ਜਾਂਦਾ ਛਖੜ ਪੂਰਨ ਵਾਸਤੇ। ਸਕੂਲਾਂ ਦੇ ਵਿਦਿਆਰਥੀ ਕਿਉਂ ਲਿਆਂਦੇ ਜਾਂਦੇ ਸਨ ਇਸ ਵਾਸਤੇ ਕਿ ਇਹੋ ਮੈਦਾਨ ਬਣ ਜਾਣਾ ਸੀ। ਸੋਅ ਇਹ ਹੀ ਸੀ ਕਿ ਇਥੇ ਵਡਾ ਖੇਡ ਕੰਪਲੈਕਸ ਬਣੇਗਾ ਜਾਂ ਸਟੇਡੀਅਮ। ਪਰ ਬਾਅਦ ਵਿਚ ਨਿਕਲਿਆ ਕੀ? ਇੰਪਰੂਵਮੈਂਟ ਟਰੱਸਟ ਨੇ ਇਕ ਤਲਾਅ ਬਣਾਇਆ। ਬਾਕੀ ਕੁਲ ਇਲਾਕਾ ਦੁਕਾਨਾਂ ਫਲੈਟਾਂ ਮੰਦਰਾਂ ਨੂੰ ਦੇ ਦਿਵਾ ਕੇ ਇਕ ਛੋਟਾ ਜਿਹਾ ਮੈਦਾਨ ਰਖ ਲਿਆ ਹੈ। ਉਥੇ ਇਕ ਪੱਕੀ ਸਟੇਜ ਬਣਾ ਦਿਤੀ ਹੈ ਜਲਸੇ ਕਰਨ ਨੂੰ ਤੇ ਬਸ। ਇਥੇ ਬੱਚੇ ਧੱਕੇ ਨਾਲ ਹੀ ਕ੍ਰਿਕਿਟ ਖੇਡ ਲੈਂਦੇ ਹਨ ਉਂਜ ਇਸ ਪਰਤਾਪ ਬਾਗ ਵਿਚ ਬਾਗ ਤੇ ਕਿਤੇ ਰਿਹਾ ਖਲੋਣ ਨੂੰ ਵੀ ਥਾਂ ਨਹੀਂ।

ਅੱਜ ਕਲ ਸ਼ਹਿਰਾਂ ਵਿਚ ਰਾਤ ਨੂੰ ਲਾਈਟਾਂ ਕਰਕੇ ਲਾਊਡ ਸਪੀਕਰ ਲਾ ਕੇ ਕ੍ਰਿਕਟ ਖੇਡੀ ਜਾਂਦੀ ਹੈ। ਲਾਊਡ ਸਪੀਕਰ ਤੋਂ ਕੁਮੈਂਟਰੀ ਕੀਤੀ ਜਾਂਦੀ ਹੈ। ਲੋਕ ਵੇਖਣ ਵੀ ਆਉਂਦੇ ਹਨ। ਬੀਬੀਆਂ ਵੀ ਆਉਂਦੀਆਂ ਹਨ। ਆਮ ਖੇਡਾਂ ਵਿਚ ਰੁਚੀ ਦੇ ਵਿਪ੍ਰੀਤ ਇਹ ਗਲ ਕਿਉਂ? ਇਹ

ਯੋਗਦਾਨ ਦੂਰਦਰਸ਼ਨ ਦਾ ਹੈ। ਸੰਸਾਰ ਦੇ ਕੋਈ ੧੫ ਕੁ ਦੇਸ਼ਾਂ ਵਿਚ ਹੀ ਖੇਡੀ ਜਾਂਦੀ ਇਸ ਖੇਡ ਨੂੰ ਟੀ. ਵੀ. ਨੇ ਹਰ ਘਰ ਦੇ ਬੈੱਡ ਰੂਮ ਤਕ ਪਹੁੰਚਾ ਦਿਤਾ ਹੈ। ਇਸ ਖੇਡ ਦੇ ਖਿਡਾਰੀ ਲੋਕਾਂ ਦੇ ਹੀਰੋ ਬਣਾ ਦਿਤੇ ਹਨ। ਉਹ ਧਨ ਵੀ ਏਨਾ ਕਮਾਉਂਦੇ ਹਨ ਕਿ ਲੋਕ ਉਹਨਾਂ ਨੂੰ ਪਰਮ ਸਤਿਕਾਰ ਦੀਆਂ ਨਜ਼ਰਾਂ ਨਾਲ ਵੇਖਦੇ ਹਨ। ਭਾਰਤ ਦੀ ਕ੍ਰਿਕਟ ਟੀਮ ਵਿਚ ਹੋਣਾ ਕਾਰੋਬਾਰ ਦੀ ਸਿਖਰ ਤੇ ਹੋਣਾ ਵੀ ਹੈ। ਇਹਨਾਂ ਕ੍ਰਿਕਟ ਦੇ ਖਿਡਾਰੀਆਂ ਨਾਲ ਫਿਲਮਾਂ ਦੀਆਂ ਐਕਟਰਸਾਂ ਸੰਬੰਧ ਬਨਾਉਣ ਜਾਂ ਵਿਆਹ ਕਰਾਉਣ ਲਈ ਵੀ ਰਾਜ਼ੀ ਹੋ ਜਾਂਦੀਆਂ ਹਨ।

ਇਹਨਾਂ ਦੇ ਗਲ ਕਰਨ ਖਾਣ ਪੀਣ, ਕਪੜੇ ਪਹਿਨਣ ਦੇ ਅੰਦਾਜ਼ਾਂ ਦਾ ਵੀ ਪਰਚਾਰ ਹੁੰਦਾ ਹੈ ਇਹਨਾਂ ਦੇ ਪਰਿਵਾਰਾਂ ਨੂੰ ਵੀ ਲੋਕ ਜਾਣਦੇ ਹਨ। ਇਹ ਸਾਰੀ ਕ੍ਰਿਪਾ ਦੂਰਦਰਸ਼ਨ ਦੀ ਹੈ। ਦੂਰਦਰਸ਼ਨ ਨੇ ਬਹੁਤ ਸਾਰਿਆਂ ਹੋਰ ਕਲਾਕਾਰਾਂ ਨੂੰ ਪੈਦਾ ਕੀਤਾ ਹੈ ਇਹ ਜਿਸਨੂੰ ਚਾਹੇ ਚੁਨੇ ਵਾਲੀ ਰੌਸ਼ਨੀ ਵਿਚ ਲੈ ਆਵੇ ਜਿਸਨੂੰ ਚਾਹੇ ਮਸਿਆ ਦੇ ਹਨੇਰੇ ਵਿਚ ਰਹਿਣ ਦੇਵੇ।

ਕ੍ਰਿਕਟ ਦੀ ਗਲ ਕਿਸੇ ਖੇਡ ਦਾ ਵਿਰੋਧ ਕਰਨ ਲਈ ਨਹੀਂ ਲਿਖੀ ਇਹ ਗਲ ਸਾਬਤ ਕਰਨ ਵਾਸਤੇ ਲਿਖੀ ਹੈ ਕਿ ਇਸ ਖੇਡ ਦੀ ਮਸ਼ਹੂਰੀ ਤੋਂ ਹੀ ਕੋਈ ਸਬਕ ਸਿਖੇ। ਸਾਨੂੰ ਕੁਝ ਸਾਲ ਪਹਿਲਾਂ ਸੋਵੀਅਤ ਯੂਨੀਅਨ ਜਾਣ ਦਾ ਮੌਕਾ ਮਿਲਿਆ। ਉਥੇ ਅਜ ਕਲ ਦੇ ਯੂਕਰੇਨ ਦੀ ਰਾਜਧਾਨੀ ਕੀਵ ਵਿਚ ਅਸੀਂ ਇਕ ਫੁਟਬਾਲ ਮੈਚ ਆਪ ਹੀ ਦੇਖ ਆਏ। ਅਸੀਂ ਅਗਲੇ ਦਿਨ ਆਪਣੀ ਗਾਈਡ ਕੋਲ ਗਿਲਾ ਕੀਤਾ ਕਿ ਉਹ ਸਾਨੂੰ ਫੁਟਬਾਲ ਮੈਚ ਬਾਰੇ ਦਸਿਆ ਕਿਉਂ ਨਾਂ ਉਹ ਮੈਚ ਟੀ. ਵੀ. ਤੇ ਵੀ ਆਇਆ ਸੀ ਤੇ ਉਸ ਬਾਰੇ ਉਹ ਜਾਣਦੀ ਵੀ ਸੀ। ਪਰ ਜਿਹੜੀ ਗਲ ਉਹਨੇ ਸਾਡੀ ਪੁਛ ਦੇ ਉਤਰ ਵਿਚ ਕਹੀ ਉਹ ਉਸ ਬਹੁਤ ਹੈਰਾਨ ਹੋ ਕੇ ਕਹੀ। ਉਸ ਗਲ ਤਾਂ ਇਹ ਹੀ ਕਹੀ ਕਿ "ਅਛਾ ਤੁਸੀਂ ਫੁਟਬਾਲ ਵਿਚ ਵੀ ਦਿਲਚਸਪੀ ਰਖਦੇ ਹੋ"। ਕਹੀ ਵੀ ਦਿਲੋਂ ਤੇ ਬੜੀ ਮਾਸੂਮੀਅਤ ਨਾਲ ਪਰ ਸਾਨੂੰ ਉਹ ਟਿੱਚਰ ਲੱਗੀ। ਉਸ ਤੋਂ ਬਾਅਦ ਉਸ ਕਿਹਾ। "ਅਸੀਂ ਸਮਝਦੇ ਹਾਂ ਕਿ ਭਾਰਤੀ ਸਿਰਫ਼ ਕ੍ਰਿਕਟ ਦੇ ਹੀ ਸ਼ੌਕੀਨ ਨੇ।" ਸੋਵੀਅਤ ਯੂਨੀਅਨ ਵਰਗੇ ਦੇਸ਼ ਜਿਸ ਦੇ ਲੋਕਾਂ ਨੂੰ ਸਾਡਾ ਸਾਰਾ ਤਾਰੀਖ ਜੁਗਰਾਫੀਆ ਪਤਾ ਸੀ ਉਥੇ ਸਾਡੀਆਂ ਖੇਡਾਂ ਬਾਰੇ ਇਹ ਰਾਏ ਸੀ।

ਭਾਰਤੀ ਖੇਡਾਂ ਵਿਚ ਸਭ ਤੋਂ ਵੱਧ ਪੀੜ ਤੇ ਨਮੋਸ਼ੀ ਉਦੋਂ ਹੁੰਦੀ ਹੈ ਜਦੋਂ ਹਾਕੀ ਵਿਚ ਹਾਰ ਹੁੰਦੀ ਹੈ। ਇਕ ਕਾਰਨ ਇਹ ਹੈ ਕਿ ਕਈਆਂ ਉਲੰਪਿਕਸ ਵਿਚ ਲਗਾਤਾਰ ਭਾਰਤ ਸੋਨੇ ਦਾ ਤਮਗਾ ਜਿਤਦਾ ਰਿਹਾ ਹੈ। ਉਦੋਂ ਭਾਰਤ-ਪਾਕਿਸਤਾਨ-ਬੰਗਲਾ ਦੇਸ਼ ਇਕੱਠਾ ਵੀ ਸੀ। ਬਾਕੀ ਦੁਨੀਆ ਹਾਕੀ ਖੇਡਣਾ ਸਿਖੀ ਵੀ ਨਹੀਂ ਸੀ ਤੇ ਉਹਨਾਂ ਆਪਣੇ ਮਤਲਬ ਦੇ ਖੇਡ ਕਾਇਦੇ ਅਤੇ ਖੇਡ ਮੈਦਾਨ ਵੀ ਨਹੀਂ ਸੀ ਬਣਾਏ। ਉਹ ਗਏ ਗੁਜ਼ਰੇ ਜ਼ਮਾਨੇ ਦੀਆਂ ਗਲਾਂ ਹਨ। ਉਦੋਂ ਕੁਦਰਤ ਮਾਂ ਵਲੋਂ ਦਿਤੇ ਆਲੇ ਦੁਆਲੇ ਤੇ ਵਾਤਾਵਰਨ ਨੂੰ ਬਦਲ ਕੇ ਨਕਲੀ ਮੈਦਾਨ ਨਹੀਂ ਸੀ ਬਣੇ। ਪਰ ਅਜ ਉਹ ਗਲ ਨਹੀਂ ਅੱਜ ਭਾਣਾ ਵਰਤ ਚੁੱਕਾ ਹੈ। ਜਿਹੜੇ ਨਕਲੀ ਮੈਦਾਨ ਉਹਨਾਂ ਪਿੰਡ ਪਿੰਡ ਬਣਾਏ ਹਨ ਉਹ ਸਾਡੇ ਕੋਲ ਸਾਰੇ ਦੇਸ਼ ਵਿਚ ਉਂਗਲਾਂ ਤੇ ਗਿਣੇ ਜਾਣ ਵਾਲੇ ਹਨ। ਅੱਜ ਵੱਡੀਆਂ ਵੱਡੀਆਂ ਟੀਮਾਂ ਨੂੰ ਅਭਿਆਸ ਵਾਸਤੇ ਵੀ ਸੌ ਪੰਜਾਹ ਕਿਲੋਮੀਟਰ ਦੂਰ ਜਾਣਾ ਪੈਂਦਾ ਹੈ।

ਪਰ ਫੇਰ ਵੀ ਭਾਰਤ ਹਾਕੀ ਵਿਚ ਤਾਂ ਅਜੇ ਵੀ ਉਪਰਲੇ ਸਤਵੇਂ ਸਥਾਨ ਤੇ ਹੈ ਪਰ ਬਾਕੀ ਖੇਡਾਂ ਦਾ ਕੀ ਹਾਲ ਹੈ? ਖੇਡਣਾ ਸਤਿਕਾਰ ਵਾਲੀ ਗਲ ਕਿਉਂ ਨਹੀਂ ਬਣਿਆ।

ਖੇਡਾਂ ਬਾਰੇ ਸਾਡੀ ਨਿਜੀ ਤੇ ਕੌਮੀ ਪਹੁੰਚ ਕੀ ਹੈ। ਕ੍ਰਿਕਟ ਨੂੰ ਛੱਡ ਕੇ ਬਾਕੀ ਜੋ ਹਾਲ ਹੈ।

ਉਹ ਬਾਰੇ ਇਕ ਨਿਕੀ ਜਿਹੀ ਗਲ ਯਾਦ ਆਈ ਹੈ। ਇਹ ਵੀ ਬਚਪਨ ਨਾਲ ਸੰਬੰਧ ਰਖਦੀ ਹੈ।

ਇਕ ਇਲੈਕਟਰੀਸ਼ਨ ਦੀ ਦੁਕਾਨ ਤੇ ਇਕ ਮਕੈਨਿਕ ਆਪਣੇ ਛੋਟੇ ਭਰਾ ਨੂੰ ਕੰਮ ਸਿਖਾਉਣ ਲਈ ਲੈ ਗਿਆ। ਆਪਣੇ ਵਾਕਫਕਾਰ ਦੁਕਾਨਦਾਰ ਦੀ ਪੁਛ ਤੇ ਉਹਨੇ ਆਪਣੇ ਟਬਰ ਬਾਰੇ ਦਸਿਆ। ਅਖੇ ਮੈਂ ਤਾਂ ਰੋਡਵੇਜ਼ ਵਿਚ ਮਕੈਨਕ ਹਾਂ ਇਹ ਮੇਰਾ ਸਭ ਤੋਂ ਛੋਟਾ ਭਰਾ ਹੈ ਇਸਨੂੰ ਕੰਮ ਸਿਖਾ ਦਿਓ ਇਕ ਸਾਡਾ ਗਭਲਾ ਭਰਾ ਹੈ ਉਹ ਤੇ ਜੀ ਬਸ ਕੁਝ ਵੀ ਨਹੀਂ ਕਰਦਾ ਸਿਰਫ ਹਾਕੀ ਹੀ ਖੇਡ ਛਡਦਾ ਹੈ। ਜਦੋਂ ਉਸ ਦਾ ਨਾਮ ਪੁਛਿਆ ਗਿਆ ਤਾਂ ਉਹ ਸਾਡੇ ਜ਼ਮਾਨੇ ਦਾ ਸਭ ਤੋਂ ਪ੍ਰਸਿਧ ਹਾਕੀ ਖਿਡਾਰੀ ਸੀ। ਕੰਮ ਸਿਖਣ ਆਇਆ ਮੁੰਡਾ ਵੀ ਹਾਕੀ ਚੰਗੀ ਖੇਡਦਾ ਸੀ ਹੁਣ ਉਹ ਇਲੈਕਟਰੀਸ਼ਨ ਬਣਨਾ ਸੀ।

ਅਜੇ ਤਾਂ ਰੋਟੀ ਟੁੱਕ ਦਾ ਸਵਾਲ ਹੈ। ਅਜੇ ਤਾਂ ਸਾਡੇ ਦੇਸ਼ ਦੇ ਹਰਸ਼ਦ ਮਹਿਤਿਆਂ ਅਤੇ ਉੱਚ ਅਧਿਕਾਰੀਆਂ ਅਤੇ ਸਿਆਸਤਦਾਨਾਂ ਦਾ ਹੀ ਢਿੱਡ ਨਹੀਂ ਭਰਿਆ ਅਤੇ ਇਹ ਦੇਸ਼ ਤਾਂ ਭਰਿਆ ਹੀ ਪਿਆ ਹੈ ਛੋਟੇ ਵਡੇ ਹਰਸ਼ਦ ਮਹਿਤਿਆਂ ਨਾਲ ਸਾਡੇ ਦੇਸ਼ ਦਾ ਹੀਰੋ ਹਰਸ਼ਦ ਮਹਿਤਾ ਹੈ ਗੋਲਡ ਮੈਡਲਿਸਟ। ਫ਼ਿਰ ਕਿਉਂ ਕੋਸਦੇ ਹੋ ਵਿਚਾਰੇ ਖਿਡਾਰੀਆਂ ਨੂੰ ਜਿਹੜੇ ਈਮਾਨਦਾਰੀ ਨਾਲ ਜਾਨ ਮਾਰ ਕੇ ਖੇਡਦੇ ਆਏ ਹਨ।

# ਮੇਲਾ ਭੈਣੀ ਸਾਹਿਬ ਦਾ

## ਤਾਰਿਆਂ ਦੀ ਲੋਅ ਵਿਚ

ਉਪਰ ਤਾਰਿਆਂ ਦਾ ਸਾਇਆ ਸੀ ਥੱਲੇ ਮੁਲਾਇਮ ਘਾਹ। ਅਸੂ ਦੇ ਮਹੀਨੇ ਵਿਚ ਪਰਭਾਤ ਹੋਣ ਵਾਲੀ ਸੀ। ਸੂਰਜ ਦਾ ਰੱਥ ਪਹੁੰਚਣ ਵਿਚ ਅੱਧਾ ਪਹਿਰ ਤੋਂ ਵਧ ਸਮਾਂ ਰਹਿੰਦਾ ਸੀ। ਬੰਦੇ ਨੂੰ ਬੰਦੇ ਦਾ ਮੂੰਹ ਨਹੀਂ ਸੀ ਦਿਸਦਾ। ਅੱਧਾ ਲੱਖ ਨਰ ਨਾਰੀਆਂ ਦਾ ਸਮੂਹ ਚੌਕੜੀਆਂ ਮਾਰ ਕੇ ਬੈਠਾ ਸੀ ਪਰ ਕੋਈ ਆਵਾਜ਼ ਨਹੀਂ ਸੀ। ਇਸਤਰੀ ਪੁਰਖਾਂ ਦੀ ਦੋਹਰੀ ਕਤਾਰ ਦਾ ਆਦਿ ਪਤਾ ਨਹੀਂ ਸੀ ਲਗ ਰਿਹਾ। ਇਹ ਹੌਲੀ ਹੌਲੀ ਇਵੇਂ ਇਸ ਜਨ ਸਮੂਹ ਵਿਚ ਸਮਾਈ ਜਾ ਰਹੀ ਸੀ ਜਿਵੇਂ ਸਾਗਰ ਵਿਚ ਗੰਗਾ। ਬਿਜਲੀ ਦੀ ਦੀ ਰੌਸ਼ਨੀ ਨਹੀਂ ਸੀ। ਬਸ ਸਰਘੀ ਵੇਲੇ ਦੇ ਤਾਰਿਆਂ ਦੀ ਲੋਅ ਸੀ। ਲਾਊਡ ਸਪੀਕਰਾਂ ਦਾ ਰੌਲਾ ਨਹੀਂ ਸੀ ਪਰ ਗੁਰੂ ਨਾਨਕ ਦੀ ਬਾਣੀ ਦਾ ਸੰਗੀਤ ਸੀ। ਆਤਮਾਵਾਂ, ਸਿਖ, ਸਤਿਗੁਰੂ ਨਾਮ, ਬਾਣੀ, ਪਰਾਮਤਮਾ ਸਭ ਇਕ ਥਾਂ ਸਨ। ਅਰਾਧਨਾ ਦੇ ਸ਼ਬਦ ਮਹਾਂਪੁਰਖਾਂ ਦੇ ਕੰਠਾਂ ਚੋਂ ਪ੍ਰਸਾਰਤ ਹੋ ਕੇ ਆਤਮਾਵਾਂ ਸ਼ਾਂਤ ਅਤੇ ਨਿਰਮਲ ਕਰ ਰਹੇ ਸਨ। ਸਿਰ ਤੋਂ ਪੈਰਾਂ ਤੀਕ ਨਿਰਮਲ ਜਲ ਨਾਲ ਧੋਤੇ ਸਰੀਰ ਅਤੇ ਬਾਣੀ ਨਾਲ ਪਵਿਤਰ ਆਤਮਾਵਾਂ ਆਪਣੇ ਇਸ਼ਟ ਦੇਵ ਸਤਿਗੁਰੂ ਨੂੰ ਨਮਸਕਾਰ ਅਤੇ ਦਰਸ਼ਨ ਕਰਕੇ ਕੇ ਧੰਨ ਹੋ ਰਹੀਆਂ ਸਨ। ਢੋਲਕ ਦੀ ਥਾਪ ਅਤੇ ਛੈਣਿਆਂ ਦੇ ਤਾਲ ਵਿਚੋਂ ਉਭਰ ਕੇ ਆ ਰਹੀਆਂ ਸਾਮੂਹਕ ਸੁਰਾਂ ਪਰਮਾਤਮਾ ਨਾਲ ਸੰਵਾਦ ਰਚਾ ਰਹੀਆਂ ਸਨ। ਸ਼ਬਦਾਂ ਦੀ ਸਮਰਥਾ ਤੋਂ ਪਰੇ ਕੁਝ ਇਹੋ ਜਿਹਾ ਸਮਾਂ ਸੀ ਸ੍ਰੀ ਭੈਣੀ ਸਾਹਿਬ ੨੯ ਸਤੰਬਰ ਦੀ ਸਵੇਰ ਨੂੰ। ਜਪ ਪਰਯੋਗ ਸਮਾਗਮ ਦੇ ਮੇਲੇ ਦੇ ਅੰਤਲੇ ਦਿਨ ਤੋਂ ਦੋ ਹੀ ਦਿਨ ਪਹਿਲਾਂ! ਪ੍ਰਕਿਰਤੀ ਦੀ ਗੋਦ ਵਿਚ ਬੈਠ ਕੇ ਅਰਾਧਣਾ ਕਰਨੀ, ਭਜਨ ਕੀਰਤਨ ਕਰਨਾ ਸ੍ਰੀ ਭੈਣੀ ਸਾਹਿਬ ਦਾ ਖਾਸਾ ਰਿਹਾ ਹੈ। ਕੁਝ ਸਮੇਂ ਤੋਂ ਇਹ ਦੀਵਾਨ ਅਸਥਾਨ ਸਤਿਗੁਰੂ ਪ੍ਰਤਾਪ ਸਿੰਘ ਸਿਮਰਤੀ ਮੰਦਰ ਬਣਿਆ ਰਿਹਾ ਹੈ। ਪਰ ਕੁਝ ਸੰਗਤ ਦੀ ਅਥਾਹ ਹਜ਼ਾਰੀ ਤੇ ਦੂਜਾ ਮੌਸਮ ਦੀ ਅਨਕੂਲਤਾ ਕਰਕੇ ਆਸਾ ਦੀ ਵਾਰ ਦਾ ਕੀਰਤਨ ਬਾਹਰ ਹੋਇਆ ਸੀ। ਮਾਸਟਰ ਦਰਸ਼ਨ ਸਿੰਘ, ਬਲੀ ਸਿੰਘ, ਗੁਰਮੁਖ ਸਿੰਘ, ਗੁਰਬਖਸ਼ ਸਿੰਘ ਹਰ ਸ਼ੈ, ਬਾਬਾ ਛਿੰਦਾ ਸਿੰਘ ਜੀ, ਗਿਆਨ ਸਿੰਘ ਪਧਾਣਾ ਅਤੇ ਹੋਰ ਮਹਾਰਥੀਆਂ ਨੇ ਮਿਲਵਾਂ ਕੀਰਤਨ ਕੀਤਾ ਸੀ।

ਕੀਰਤਨਕਾਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਨਮੁਖ ਬੈਠੇ ਸਨ। ਕੋਈ ਸਟੇਜ ਨਹੀਂ ਸੀ ਬਸ ਧਰਤੀ ਤੇ ਆਸਨ ਵਿਛਾ ਕੇ ਸਭ ਬੈਠੇ ਸਨ। ਧਰਤੀ ਅਤੇ ਆਕਾਸ਼ ਦਰਮਿਆਨ ਕੋਈ ਪੜਦਾ ਨਹੀਂ ਸੀ। ਸੂਰਜ ਦੀ ਪਹਿਲੀ ਕਿਰਨ ਨਾਲ ਹੀ ਇਹ ਸਮਾਗਮ ਸਮਾਪਤ ਹੋ ਗਿਆ ਸੀ।

ਇਸ ਮੇਲੇ ਸਮੇਂ ਕਈ ਦੀਵਾਨ ਅੰਦਰ ਸਿਮ੍ਰਤੀ ਮੰਦਰ ਵਿਚ ਲਗੇ। ਕੁਝ ਬਾਹਰ ਇਵੇਂ ਦੇ ਵਾਤਾਵਰਣ ਵਿਚ ਤੇ ਕੁਝ ਵਿਸ਼ਾਲ ਸ਼ਾਮਿਆਨਿਆਂ ਥੱਲੇ। ਰੋਜ਼ ਹਜ਼ੂਰੀ ਨਿਤਨੇਮ ਵਿਚ ਨਾਮ ਸਿਮਰਨ ਹੁੰਦਾ। ਅਮ੍ਰਿਤ ਵੇਲੇ ਦੀ ਆਸਾ ਦੀ ਵਾਰ ਕਦੇ ਢੋਲਕ ਛੈਣਿਆਂ ਵਾਲੇ ਸਿੰਘ ਲਾਉਂਦੇ ਅਤੇ ਕਦੇ ਸਿੱਧ ਹਸਤ ਰਾਗੀ। ਇਵੇਂ ਹੀ ਸਾਰਾ ਦਿਨ ਤੇ ਰਾਤ ਕੀਰਤਨ ਹੁੰਦੇ। ਰਾਗੀਆਂ ਦੇ ਕੀਰਤਨ ਵਿਚ ੪ ਜੋੜੀਆਂ ਤਬਲਿਆਂ ਦੀਆਂ ਚਾਰ ਪੰਜ ਦਿਲਰੁਬਾ ਹੁੰਦੇ ਤੇ ਬਹੁਤ ਸਾਰੇ ਕੀਰਤਨਕਾਰ ਧਰੁਪਦ-ਧਮਾਰ-ਅਤੇ ਗੁਰਮਤ ਸ਼ੈਲੀ ਵਿਚ ਕੀਰਤਨ ਨਾਲ ਰੰਗ ਬੰਨਦੇ। ਸੰਤ ਖਜ਼ਾਨ ਸਿੰਘ, ਹਰਬੰਸ ਸਿੰਘ, ਹਰਭਜਨ ਸਿੰਘ, ਬਲਜੀਤ ਸਿੰਘ, ਮੋਹਣ ਸਿੰਘ, ਸੁਖਦੇਵ ਸਿੰਘ, ਸੁਰਿੰਦਰ ਸਿੰਘ, ਗੁਰਪ੍ਰੀਤ ਸਿੰਘ, ਜਤਿੰਦਰ ਸਿੰਘ, ਸੁਖਦੇਵ ਸਿੰਘ ਅਤੇ ਹੋਰ ਵੱਡੀਆਂ ਛੋਟੀਆਂ ਉਮਰਾਂ ਵਾਲੇ ਕਲਾਕਾਰ ਰਾਗੀ ਆਪਣੇ ਆਪਣੇ ਸਾਜ਼ਾਂ ਤੇ ਗਲਿਆਂ ਨਾਲ ਇਸ ਕਾਰਜ ਵਿਚ ਹਿਸਾ ਲੈਂਦੇ। ਸਭ ਦੀ ਅਗਵਾਈ ਸਤਿਗੁਰੂ ਜਗਜੀਤ ਸਿੰਘ ਜੀ ਆਪ ਕਰਦੇ।

### ਹੱਲੇ ਦੇ ਦੀਵਾਨ

ਨਾਮਧਾਰੀ ਸਮਾਗਮਾਂ ਦਾ ਇਕ ਵਿਸ਼ੇਸ਼ ਭਾਗ ਹੈ ਹੱਲੇ ਦੇ ਦੀਵਾਨ। ਢੋਲਕ ਛੈਣਿਆਂ ਨਾਲ ਮਿਲਵਾਂ ਕੀਰਤਨ ਉਚੀਆਂ ਸੁਰਾਂ ਵਿਚ ਹੱਲਾ ਕਰਕੇ ਪੜ੍ਹਨਾ। ਇਸ ਕੀਰਤਨ ਦੇ ਮੁਹਰੈਲ ਨੂੰ ਜਥੇਦਾਰ ਕਿਹਾ ਜਾਂਦਾ ਹੈ। ਮਸਤੀ ਦੇ ਰੰਗ ਵਿਚ ਰੰਗਣ ਵਾਲੀ ਇਸ ਕੀਰਤਨ ਸ਼ੈਲੀ ਵਿਚ ਸ਼ਬਦ ਕੀਰਤਨ ਨਾਲ ਵਖਿਆਨ ਵੀ ਚਲਦਾ ਹੈ। ਧਾਰਨਾ ਵੀ ਪੜ੍ਹੀਆਂ ਜਾਂਦੀਆਂ ਹਨ ਕੋਈ ਕੋਈ ਗੀਤ ਵੀ ਪੜ੍ਹਦੇ ਹਨ। ਸਾਰੀ ਸਾਰੀ ਰਾਤ ਇਹ ਦੀਵਾਨ ਲਗੇ ਰਹਿੰਦੇ ਹਨ।

ਜਥੇਦਾਰ ਗਿਆਨ ਸਿੰਘ ਵੀਰੋਕੇ ਇਕ ਐਸੇ ਜਥੇਦਾਰ ਹਨ ਜੋ ਹੱਲੇ ਦਾ ਦੀਵਾਨ, ਰਾਗ-ਗੁਰਬਾਣੀ-ਸਾਹਿਤ ਵਿਆ-ਖਿਆ ਸਾਰੇ ਪੱਖਾਂ ਨੂੰ ਸੰਮਿਲਤ ਕਰਕੇ ਕੀਰਤਨ ਕਰਦੇ ਹਨ। ਉਹਨਾਂ ਦੇ ਨਾਲ ਦੇ ਸਾਥੀ ਜਥੇਦਾਰ ਅਜੈਬ ਸਿੰਘ ਆਵਾਜ਼ ਦਸ ਬੰਦਿਆਂ ਦੇ ਬਰਾਬਰ ਅਤੇ ਸੰਗੀਤ ਕੰਪੋਜ਼ ਕਰਨ 'ਚ ਮਾਹਰ ਹਨ। ਜਥੇਦਾਰ ਦਾਨ ਸਿੰਘ ਗਾਣੇ ਅਤੇ ਢੋਲਕ ਵਿਚ ਮਾਹਰ। ਹੋਰ ਬਹੁਤ ਸਾਰਾ ਵੱਡਾ ਤਿਆਰ ਬਰਤਿਆਰ ਜੱਥਾ ਨਾਲ ਹੁੰਦਾ ਹੈ।

ਜਥੇਦਾਰ ਜੀ ਨੇ ਅੰਤਲੇ ਦਿਨੀਂ ਦੋ ਦੀਵਾਨ ਲਾਏ। ਪਹਿਲੇ ਦਿਨ ਦੁਪਹਿਰ ਨੂੰ ਉਹਨਾਂ ਦੀ ਬਰਵੇ ਵਿਚ ਗਾਈ

ਧਾਰਨਾ ਦੀ ਟੇਕ ਸੁਖਮਣੀ ਸਾਹਿਬ ਵਿਚ ਗੁਰੂ ਅਰਜਨ ਦੇਵ ਜੀ ਦੇ ਸਲੋਕ 'ਚੋਂ ਸੀ "ਸੁਨਿ ਮੀਤਾ ਨਾਨਕੁ ਬਿਨਵੰਤਾ। ਸਾਧ ਜਨਾ ਕੀ ਅਚਰਜ ਕਥਾ" ਇਹਦੇ ਨਾਲ ਪਰਮਾਨ ਕਥਾ ਅਤੇ ਸੰਗੀਤ ਦੇ ਬਾਕੀ ਰਸਾਂ ਨਾਲ ਸ਼ੰਗਾਰ ਕੇ ਪਤਾ ਨਹੀਂ ਕਦੋਂ ਉਹਨਾਂ ਸਮਾਂ ਮੁਕਾ ਦਿਤਾ। ਦੀਵਾਨ ਤੋਂ ਖੁਸ਼ ਹੋ ਕੇ ਵਿਚ ਵਿਚ ਉਚੇ ਜੈਕਾਰੇ ਛੱਡੇ ਜਾ ਰਹੇ ਸਨ।

ਪੰਡਿਤ ਗੋਪਾਲ ਸਿੰਘ ਜੀ ਦੇ ਦੀਵਾਨ ਦੀ ਟੇਕ ਸੀ "ਡਰਦਾ ਕਲਿਜੁਗ ਤੋਂ ਖੰਭ ਲਾ ਕੇ ਧਰਮ ਉਡ ਚਲਿਆ।" ਉਹਨਾਂ ਦਾ ਭਾਸ਼ਨ ਜ਼ਬਰਦਸਤ ਹੁੰਦਾ ਹੈ। ਇਸ ਵਿਚ ਉਹ ਗੁਰਬਾਣੀ ਅਤੇ ਸੰਸਕ੍ਰਿਤ ਸਾਹਿਤ ਚੋਂ ਬੇਰੁਕਾਵਟ ਪਰਮਾਣ ਦਿੰਦੇ ਹਨ। ਧਾਰਮਕ ਆਗੂਆਂ ਕੀਰਤਨਕਾਰਾਂ ਅਤੇ ਜਥੇਦਾਰਾਂ ਸਹਿਤ ਉਹ ਸਭ ਦੇ ਪਾਖੰਡ ਵਿਰੁਧ ਬੋਲੇ। ਉਹਨਾਂ ਗੁਰੂ ਨਾਨਕ ਦੇਵ ਜੀ ਦੇ ਕਥਨ "ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ" ਤੇ ਜ਼ੋਰਦਾਰ ਵਖਿਆਨ ਦਿਤਾ। ਵਿਚ ਵਿਚ ਹੱਲੇ ਦੀਆਂ ਧਾਰਨਾਂ ਪੜ੍ਹੀਆਂ ਅਤੇ ਇਕ ਸਾਖੀ ਪੂਰਨ-ਭਗਤ ਦੀ ਸੁਣਾਈ। ਪੰਡਿਤ ਜੀ ਨੇ ਹੋਰ ਵੀ ਦੀਵਾਨ ਲਾਏ। ਪੰਡਿਤ ਜੀ ਦੇ ਦੀਵਾਨ ਵਿਚ ਅਕਸਰ ਸਤਿਗੁਰੂ ਜੀ ਆਪ ਆ ਕੇ ਦਰਸ਼ਨ ਦਿੰਦੇ ਰਹੇ।

ਜਥੇਦਾਰ ਨਿਰੰਜਣ ਸਿੰਘ ਦਾ ਦੀਵਾਨ ਵਿਸ਼ੇਸ਼ ਆਕਰਸ਼ਨ ਰਖਦਾ ਹੈ। ਭਰਵੇਂ ਸਾਜ਼ ਵਜਦੇ ਹਨ। ਉਹਨਾਂ ਦਾ ਗਲਾ ਬੜਾ ਮਿਠਾ ਹੈ ਉਚੀ ਸੁਰ ਵਿਚ ਉਹ ਸਿਧੀਆਂ ਸਿਧੀਆਂ ਧਾਰਨਾਂ ਪੜਦੇ ਹਨ। ਜੇ ਟਕਸਾਲੀ ਹੱਲੇ ਦਾ ਦਾ ਦੀਵਾਨ ਕਹਿ ਲਈਏ ਤਾਂ ਅਤਿ ਕਥਨੀ ਨਹੀਂ ਹੋਵੇਗੀ। ਬਾਬਾ ਛਿੰਦਾ ਸਿੰਘ ਮੁਹਾਵ ਵਾਲੇ ਬਾਬਾ ਕੇਸਰ ਦੇ ਪਰਿਵਾਰ ਚੋਂ ਉਹਨਾਂ ਦੇ ਡੇਰੇ ਦੇ ਸ੍ਰੀ ਮਹੰਤ ਹਨ। ਸ੍ਰੀ ਭੈਣੀ ਸਾਹਿਬ ਜਥੇ ਸਹਿਤ ਆ ਕੇ ਲੰਗਰ ਦੀ ਸੇਵਾ ਕਰਦੇ ਹਨ ਅਤੇ ਦੀਵਾਨ ਬਹੁਤ ਵੈਰਾਗ ਮਈ ਲਾਉਂਦੇ ਹਨ। ਵਾਰੇ ਦੇ ਕੀਰਤਨ ਵਿਚ ਵੀ ਸ਼ਬਦ ਪੜਦੇ ਸਨ। ਆਪਣਾ ਜਥਾ ਇਹਨਾਂ ਦਾ ਭਰਵਾਂ ਹੈ। ਇਹਨਾਂ ਦਾ ਸਾਹਿਬਜ਼ਾਦਾ ਵਧੀਆ ਢੋਲਕ ਵਜਾਉਂਦਾ ਹੈ। ਛੋਟਾ ਰਾਗ ਸਿਖਦਾ ਹੈ ਅਤੇ ਭਰੇ ਦੀਵਾਨ ਵਿਹ ਟਣਕਵੀਂ ਆਵਾਜ਼ ਵਿਚ ਅਰਦਾਸ ਕਰਦਾ ਹੈ। ਨੌਜਵਾਨ ਜਥੇਦਾਰਾਂ ਚੋਂ ਜਥੇਦਾਰ ਇਕਬਾਲ ਸਿੰਘ ਹਨ। ਇਹਨਾਂ ਬਾਕਾਇਦਾ ਸ਼ਾਸਤਰੀ ਸੰਗੀਤ ਸਿਖਿਆ ਹੋਇਆ ਹੈ ਇਸ ਤੋਂ ਇਲਾਵਾ ਜਥੇਦਾਰ ਗਿਆਨ ਸਿੰਘ ਜੀ ਦੀ ਸੰਗਤ ਕੀਤੀ ਹੈ ਪੰਡਿਤ ਗੋਪਾਲ ਸਿੰਘ ਜੀ ਤੋਂ ਵੀ ਗਿਆਨ ਪ੍ਰਾਪਤ ਕਰ ਰਹੇ ਹਨ। ਸ੍ਰੀ ਭੈਣੀ ਸਾਹਿਬ ਵਿਚ ਨਿਵਾਸ ਹੈ। ਸਾਰੇ ਪਾਸਿਆਂ ਤੋਂ ਸੰਭਾਲ ਕੇ ਗਲ ਕਰਦੇ ਹਨ। ਇਸੇ ਤਰ੍ਹਾਂ ਗੁਰਦੀਪ ਸਿੰਘ ਹਨ ਪੰਡਿਤ ਜੀ ਦੇ ਸ਼ਾਗਿਰਦ ਉਤਸ਼ਾਹੀ ਜਥੇਦਾਰ ਛੋਟੀ ਉਮਰ ਤੋਂ ਦੀਵਾਨ ਲਾਉਣ ਦੀ ਲਗਣ ਰਹੀ ਹੈ। ਇਹਨਾਂ ਸਭਨਾਂ ਨੇ ਦੀਵਾਨ ਲਾਏ। ਜਥੇਦਾਰ ਅਜੈਬ ਸਿੰਘ ਦੇ ਦੀਵਾਨ ਵਿਚ ਨਵੀਨ ਪੰਜਾਬੀ ਸਾਹਿਤ ਦੇ ਕਵੀਆਂ ਦੀਆਂ ਰਚਨਾਵਾਂ ਗੀਤ ਗਜ਼ਲਾਂ ਸੁਣਨ ਨੂੰ ਆਮ ਮਿਲ ਜਾਂਦੀਆਂ ਹਨ। ਉਹਨਾਂ ਦਾ ਪਰਚਾਰ ਵੀ ਸਪਸ਼ਟ ਬਾ-ਦਲੀਲ ਹੁੰਦਾ ਹੈ। ਅਧੀ ਰਾਤ ਨੂੰ ਉਹਨਾਂ ਸੁਤਿਆਂ ਸਰੋਤਿਆਂ ਨੂੰ ਉਠਾ ਕੇ ਬੈਠਾ ਦਿਤਾ। ਜੁਗਿੰਦਰ ਸਿੰਘ ਮੁਕਤਾ ਆਪ ਕਵੀ ਹਨ ਹੱਲੇ ਦਾ ਦੀਵਾਨ ਵੀ ਲਾਉਂਦੇ ਹਨ, ਵਾਰ ਵੀ। ਦੀਵਾਨ ਵਿਚ ਆਪਣੀਆਂ ਰਚਨਾਵਾਂ ਗਾ ਕੇ ਸੁਣਾਉਂਦੇ ਹਨ। ਜਥੇਦਾਰ ਗੁਰਬਚਨ ਸਿੰਘ ਸੰਤ ਨਗਰ ਜਥੇਦਾਰ ਨਿਰੰਜਣ ਸਿੰਘ ਦੇ ਸ਼ਾਗਿਰਦ ਹਨ। ਉਹਨਾਂ ਦੀ ਸ਼ੈਲੀ ਵਿਚ ਦੀਵਾਨ ਲਾਉਂਦੇ ਹਨ। ਸੰਤ ਬਲਵੰਤ ਸਿੰਘ ਕਪੂਰਾ ਗੁਰਬਾਣੀ ਪ੍ਰਮਾਣਾਂ ਦੇ ਮਾਹਰ ਹਨ। ਸੂਬਾ ਸੇਵਾ ਸਿੰਘ ਜਗਾਧਰੀ ਦੀ ਸੁਨਹਿਰੀ ਆਵਾਜ਼ ਕਈਆਂ ਤੇ ਹਾਵੀ ਹੋ ਜਾਂਦੀ ਹੈ। ਪੰਡਿਤ ਹਰਭਜਨ ਸਿੰਘ ਝਲਾਂ ਵਾਲਿਆਂ ਦੀ ਕੱਥਾ ਤਾਂ ਪ੍ਰਸਿਧ ਹੈ ਆਪ ਹੱਲੇ ਦਾ ਦੀਵਾਨ ਵੀ ਖੂਬ ਲਾਉਂਦੇ ਹਨ। ਸੂਬਾ ਮੇਲਾ ਸਿੰਘ ਸੰਤ ਨਿਧਾਨ ਸਿੰਘ ਆਲਮ ਨਾਲ ਰਹੇ ਹਨ। ਸਿਆਸਤ ਨੂੰ ਸਮਝਣ ਦੇ ਨਾਲ ਦੀਵਾਨ ਵੀ ਵਧੀਆ ਲਾਉਂਦੇ ਹਨ। ਜਥੇਦਾਰ ਮੇਵਾ ਸਿੰਘ ਸੰਤ ਨਗਰ ਗੁਰਬਚਨ ਸਿੰਘ ਚਰਾਂਦ, ਨਰੰਜਨ ਸਿੰਘ ਟਮਕੌਦੀ, ਕਵੀ ਬਾਜ਼ ਸਿੰਘ, ਨਿਰਮਲ ਸਿੰਘ ਭੋਏਵਾਲੀ, ਨਿਰਮਲ ਸਿੰਘ ਅੰਮ੍ਰਿਤਸਰ, ਅਮਰ ਸਿੰਘ ਗਵਾਲੀਅਰ, ਸੁਰਿੰਦਰ ਸਿੰਘ ਗਵਾਲੀਅਰ, ਸੇਵਾ ਸਿੰਘ ਮੰਡੀ, ਧਰਮ ਸਿੰਘ ਦਿੱਲੀ, ਪ੍ਰੀਤਮ ਸਿੰਘ ਕਿਰਪਾਲ ਪੱਟੀ, ਜੋਗਾ ਸਿੰਘ ਦਿਲੀ, ਸੁਦਰਸ਼ਨ ਸਿੰਘ ਅਮਰਾਸਰ, ਗੁਰਦਿਤ ਸਿੰਘ ਸਮਰਾ, ਹਰਭਜਨ ਸਿੰਘ ਹੋਠੀਆਂ ਜਸਪਾਲ ਸਿੰਘ ਸੰਤ ਨਗਰ, ਦਰਸ਼ਨ ਸਿੰਘ ਮਸਤਾਨਾ, ਬਲਬੀਰ ਸਿੰਘ ੧੨ ਓ, ਰਾਜਿੰਦਰ ਸਿੰਘ ਅੰਮ੍ਰਿਤਸਰ, ਗਿਆਨੀ ਗਿਆਨ ਸਿੰਘ, ਬਲਵਿੰਦਰ ਸਿੰਘ ਪਵਿਆਂ ਵਾਲੇ ਰਣਜੀਤ ਸਿੰਘ ਭਾਈ ਭਗਤਾ ਕੁਝ ਨਾਮ ਹਨ ਜਿਨ੍ਹਾਂ ਨੇ ਰਾਤ ਦਿਨ ਦੇ ਦੀਵਾਨਾਂ ਨੂੰ ਭਖਾਈ ਰਖਿਆ ਅਨੇਕਾਂ ਢੋਲਕਾਂ ਵਾਜਿਆਂ ਛੈਣਿਆਂ ਦੇ ਚੜ੍ਹਦੇ ਤੋਂ ਚੜ੍ਹਦੇ ਵਜੰਤਰੀਆਂ ਨੇ ਧੰਨ ਧੰਨ ਕਰਵਾ ਦਿਤਾ।

## ਸਤਿਗੁਰੂ ਪ੍ਰਤਾਪ ਸਿੰਘ ਅਕਾਦਮੀ ਦੇ ਵਿਦਿਆਰਥੀਆਂ ਦਾ ਦੀਵਾਨ

੨੯ ਸਤੰਬਰ ਦੇ ਨਿਤਨੇਮ ਬਾਅਦ ਸਤਿਗੁਰੂ ਪ੍ਰਤਾਪ ਸਿੰਘ ਅਕਾਦਮੀ ਦੇ ਵਿਦਿਆਰਥੀਆਂ ਦਾ ਵਿਸ਼ੇਸ਼ ਪ੍ਰੋਗਰਾਮ ਸੀ। ਬਹੁਤ ਸਾਰੇ ਵਿਦਿਆਰਥੀਆਂ ਨੇ ਅੰਗਰੇਜ਼ੀ ਪੰਜਾਬੀ ਵਿਚ ਲੈਕਚਰ ਕੀਤੇ ਉਪਰੰਤ ਕੀਰਤਨ ਸ਼ੁਰੂ ਹੋਇਆ।

ਕਾਕਾ ਜੈ ਸਿੰਘ ਚੌਕੜਾ ਮਾਰ ਕੇ ਬੈਠੇ ਸਨ ਨਾਲ ਹੀ ਛੋਟਾ ਬੱਚਾ ਭਾਈ ਜਸਕਿਰਣ ਸਿੰਘ। ਜਸਕਿਰਣ ਸਿੰਘ ਪੋਥੀ ਤੋਂ ਭਾਈ ਗੁਰਦਾਸ ਦੀ ਵਾਰ ਪੜ੍ਹੀ, "ਜਿਉ ਮਿਰਯਾਦਾ ਹਿੰਦੂਆਂ ਗਊਮਾਸ ਅਖਾਜੁ..." ਕਾਕਾ ਜੈ ਸਿੰਘ ਨੇ ਇਕ ਪ੍ਰੌਢ ਕਥਾਕਾਰ ਵਾਂਗ ਇਸ ਦੀ ਵਿਆਖਿਆ ਕਰਕੇ ਕਿਹਾ ਕਿ ਗੁਰਦੁਆਰੇ ਦੇ ਪਦਾਰਥ ਦੀ ਝਾਕ ਰਖਣੀ ਜ਼ਹਿਰ ਹੈ।

ਇਸ ਤੋਂ ਬਾਅਦ ਕਾਕਾ ਸ਼ਮੀਰ ਸਿੰਘ ਨੇ ਢੋਲਕ ਛੈਣਿਆਂ ਦੇ ਜਥੇ ਨਾਲ ਸ਼ਬਦ ਪੜ੍ਹਿਆ 'ਸੰਤਨ ਬਿਨੁ ਅਵਰੁ ਨ ਦਾਤਾ ਬੀਆ।

ਥਾਈਲੈਂਡ ਵਾਲੇ ਕਾਕਾ ਦਿਦਾਰ ਸਿੰਘ ਨੇ ਹੱਲੇ ਦਾ ਸ਼ਬਦ ਪੜ੍ਹਿਆ, "ਮਾਈ ਮੈਂ ਧਨੁ ਪਾਇਓ ਹਰਿਨਾਮੁ।" ਪੂਰੇ ਠਰਾਅ ਦੇ ਨਾਲ ਬਚਿਆਂ ਨੇ ਸ਼ਬਦ ਪੜ੍ਹਿਆ। ਦੀਵਾਨ ਵਿਚ ਸਾਧ ਸੰਗਤ ਦੀ ਦਿਲਚਸਪੀ ਵਧ ਰਹੀ ਸੀ। ਸੁਰਤਾਲ ਵਿਚ ਅਗੇ ਨਾਲੋਂ ਬਹੁਤ ਪਰਪਕਤਾ ਸੀ। ਹੁਣ ਕਾਕਾ ਸੰਦੀਪ ਸਿੰਘ ਨੇ ਨਾਮਧਾਰੀ ਪੰਥ ਦੇ ਪੁਰਾਣੇ ਤੇ ਸਦਾ ਮਸ਼ਹੂਰ ਜਥੇਦਾਰ ਅਤਰ ਸਿੰਘ ਦੀ ਸ਼ੈਲੀ ਵਿਚ ਦੀਵਾਨ ਲਾਇਆ ਸ਼ਰਾਬ ਦੀਆਂ ਬੁਰਾਈਆਂ ਬਾਰੇ ਪ੍ਰਕਰਣ ਵਿਚ ਉਸ ਧਾਰਨਾ ਪੜ੍ਹੀਆਂ "ਤੈਨੂੰ ਦਰਗਾਹ ਵਿਚ ਮਿਲੇਗੀ ਸਜ਼ਾ ਝੂਠੇ ਮਦ ਪੀਣ ਵਾਲਿਆਂ, ਨਾਮ ਦਾ ਸ਼ਰਾਬੀ ਹੋ ਜਾ ਝੂਠੇ ਮਦ ਦੂਨੀਆਂ ਦੇ।" ਹੁਣ ਵਾਰੀ ਆਈ ਜਥੇਦਾਰ ਨਰੰਜਣ ਸਿੰਘ ਦੀ ਸ਼ੈਲੀ ਦੀ। ਜਥੇਦਾਰ ਸੀ ਸੰਤ ਨਗਰ ਤੋਂ ਕਾਕਾ ਜਗਦੇਵ ਸਿੰਘ ਧਾਰਨਾ ਸੀ "ਸਦਾ ਰਿਹਾ ਨਾ ਜਹਾਨ ਤੇ ਕੋਈ ਵੱਡੇ ਵੱਡੇ ਹੋ ਗੁਜਰੇ" "ਇਹ ਜਗਤ ਮੁਸਾਫਰ ਖਾਨਾ ਦੂਨੀਆਂ ਛਡਣੀ ਪੈਣੀ ਆ।" ਨਿਰੰਜਨ ਸਿੰਘ ਜੀ ਦੀ ਸ਼ੈਲੀ ਬਾਦ ਪੰਡਤ ਗੋਪਾਲ ਸਿੰਘ ਜੀ ਦੀ ਸ਼ੈਲੀ ਵਿਚ ਗੁਰਭਗਤ ਸਿੰਘ ਨੇ ਦੀਵਾਨ ਲਾਇਆ ਇਹਨਾਂ ਨੇ ਪੂਰੇ ਪੰਡਤ ਜੀ ਦੇ ਅੰਦਾਜ਼ ਵਿਚ ਧਰੂ ਭਗਤ ਦੀ ਸਾਖੀ ਸੁਣਾਈ।

ਅੰਤ ਉਤੇ ਪਨਹਾਰੀ ਵਾਲੇ ਕਾਕਾ ਵਿਕਰਮਜੀਤ ਸਿੰਘ ਨੇ ਮੁੜ ਸੰਤ ਅਤਰ ਸਿੰਘ ਦੇ ਅੰਦਾਜ਼ ਵਿਚ ਦੀਵਾਨ ਲਾਇਆ। ਗੁਰੂ ਨਾਨਕ ਦੇਵ ਜੀ ਦੇ ਸੰਬੰਧ ਵਿਚ ਵਿਖਿਆਨ ਕਰਦਿਆਂ ਸੰਤ ਅਤਰ ਸਿੰਘ ਵਾਲੀਆਂ ਸਰਲ ਧਾਰਨਾਵਾਂ ਪੜ੍ਹੀਆਂ, "ਮਰ ਜਾਏਂ ਬੇਸ਼ਰਮਾ ਬੰਦਿਆਂ ਨੇਕੀਆਂ ਭੁਲਾਉਣ ਵਾਲਿਆਂ, ਜਿਨ੍ਹਾਂ ਪੜ੍ਹਿਆ ਅਲਫ ਅਲਹ ਇਕੋ ਉਹ ਨਾ ਪੜ੍ਹਣ ਕਿਤਾਬਾਂ ਨੂੰ ਖਾਣਾ ਜਿਨ੍ਹਾਂ ਦਾ ਸਿਦਕ ਸਬੂਰੀ ਉਹ ਨਾ ਖਾਣ ਕਬਾਬਾਂ ਨੂੰ, ਜਿਨ੍ਹਾਂ ਪੀਤੇ ਪਰੇਮ ਪਿਆਲੇ ਉਹ ਨਾ ਪੀਣ ਸ਼ਰਾਬਾਂ ਨੂੰ, ਜਿਨ੍ਹਾਂ ਨੂੰ ਮਿਲਿਆ ਮੁਰਸ਼ਦ ਪੂਰਾ ਉਹ ਨਾ ਪੈਣ ਅਜਾਬਾਂ ਨੂੰ।" ਵਿਕਰਮਜੀਤ ਦਾ ਦਗ ਦਗ ਕਰਦਾ ਚਿਹਰਾ ਹੱਥ ਵਿਚ ਫੜੀਆਂ ਤੇ ਸਿਰ ਤੋਂ ਉਪਰ ਵਜਦੀਆਂ ਇੰਦਰਮੋਹਣੀਆਂ ਖੜਤਾਲਾਂ ਲੰਮੇ ਕਾਲੇ ਰੇਸ਼ਮੀ ਕੇਸ ਕਿਤੇ ਵੀ ਕੋਈ ਬਨਾਵਟ ਨਹੀਂ ਸੀ ਲਗਦੀ। ਭਖੇ ਦੀਵਾਨ ਚੋਂ ਛੋਟਾ ਜਥੇਦਾਰ ਪੰਜ ਫੁਟ ਉਚੀ ਸਟੇਜ ਤੁੋਂ ਛਲਾਂਗ ਮਾਰ ਕੇ ਦੀਵਾਨ ਵਿਚ ਜਾ ਵੜਿਆ। ਵਾਪਸੀ ਤੇ ਪੌੜੀਆਂ ਰਾਹੀਂ ਸਟੇਜ ਤੇ ਆਇਆ। ਕੋਈ ਧਾਰਨ ਕੋਈ ਗੀਤ ਬਚਿਆਂ ਛਡੀ ਨਹੀਂ ਹਾਰਮੋਨੀਅਮ ਤੇ ਕਦੀ ਨਾ ਹੋਵੇ ਤੇ ਨਾਲ ਸਾਜ਼ ਵਜਾਏ ਨਾ ਹੋਣ। ਦੋ ਘੰਟੇ ਦਾ ਸਮਾਂ ਪਤਾ ਨਹੀਂ ਕਿਵੇਂ ਲੰਘ ਗਿਆ। ਦੀਵਾਨ ਦੀ ਸਮਾਪਤੀ ਤੇ ਪੁਰਾਣੇ ਲੋਕ ਗਲਾਂ ਕਰ ਰਹੇ ਸਨ "ਭਾਈ ਵਾਹ ਮੁੰਡੇ ਨੇ ਦੀਵਾਨ ਲਾਇਆ ਏ। ਸੰਤ ਅਤਰ ਸਿੰਘ ਨਾਲੋਂ ਇਕੋ ਫਰਕ ਰਹਿ ਗਿਆ ਕਿ ਸੰਤਾਂ ਨੇ ਵਾਪਸ ਵੀ ਸਟੇਜ ਤੇ ਛਾਲ ਮਾਰ ਕੇ ਚੜ੍ਹ ਜਾਣਾ ਸੀ।"

## ਕਵੀ ਦਰਬਾਰ

੨੭ ਸਤੰਬਰ ਦੀ ਰਾਤ ਖਚਾ ਖੱਚ ਭਰੇ ਸਿਮ੍ਰਤੀ ਮੰਦਰ ਦੇ ਅੰਦਰ ਇਕ ਕਵੀ ਦਰਬਾਰ ਹੋਇਆ। ਪ੍ਰਧਾਨਗੀ ਯੂ. ਕੇ. ਦੀ ਸੰਗਤ ਦੇ ਸਕੱਤਰ ਸੁਖਪਾਲ ਸਿੰਘ ਭੱਟੀ ਸਨ ਅਤੇ ਸਟੇਜ ਸੰਚਾਲਕ ਪ੍ਰਿੰਸੀਪਲ ਮਾਸਟਰ ਅਜੀਤ ਸਿੰਘ ਚੀਮਾ। ਬਹੁਤ ਭਰਵਾਂ ਕਵੀ ਦਰਬਾਰ ਹੋਇਆ ਸ: ਸੰਤੋਖ ਸਿੰਘ ਸਫਰੀ, ਸ੍ਰੀ ਫਕੀਰ ਚੰਦ ਤੁਲੀ, ਮਾਸਟਰ ਅਮਰੀਕ ਸਿੰਘ, ਜੁਗਿੰਦਰ ਸਿੰਘ ਮੁਕਤਾ, ਬਲਬੀਰ ਢਿਲੋਂ, ਪ੍ਰੀਤਮ ਸਿੰਘ ਕਵੀ, ਪ੍ਰੀਤਮ ਸਿੰਘ ਪੰਛੀ, ਮਾਸਟਰ ਅਜੀਤ ਸਿੰਘ ਚੀਮਾ, ਪਰਮਜੀਤ ਸਿੰਘ ਸਾਜਨ, ਡਾ: ਬਲਵੰਤ ਸਿੰਘ, ਗੁਰਦਿਆਲ ਸਿੰਘ ਪ੍ਰੀਤ, ਬੇਅੰਤ ਸਿੰਘ ਸੌਖਲ, ਹਰਭਜਨ ਸਿੰਘ ਰਾਜਾ, ਵਰਿਆਮ ਸਿੰਘ ਪਿਆਸਾ, ਗੁਰਬਖਸ਼ ਸਿੰਘ ਰਾਮਪੁਰੀ ਆਦਿਕ ਚੌਥਾਈ ਸੈਂਕੜਾ ਕਵੀਆਂ ਨੇ ਕਾਵਿ ਕਲਾ ਦੇ ਚਮਤਕਾਰ ਨਾਲ ਸਰੋਤਿਆਂ ਨੂੰ ਕੀਲੀ ਰਖਿਆ।

੨੮ ਸਤੰਬਰ ਸਵੇਰੇ ਆਸਾ ਦੀ ਵਾਰ ਤੋਂ ਉਪਰੰਤ ਸਾਮੂਹਕ ਅਨੰਦ ਕਾਰਜ ਵੀ ਹੋਏ, ਪਾਠਾਂ ਦੇ ਸੈਂਕੜੇ ਭੋਗ ਵੀ ਪਾਏ ਗਏ। ਸੰਤ ਜੀਵਨ ਸਿੰਘ ਜੀ ਨੂੰ ਕਾਵਿ ਭੂਸ਼ਨ ਦੀ ਉਪਾਧੀ ਨਾਲ ਸਨਮਾਨਤ ਵੀ ਕੀਤਾ ਗਿਆ ਅਤੇ ਇਹ ਸਾਰਾ ਪ੍ਰੋਗਰਾਮ ਸਵੇਰੇ ੬ ਵਜੇ ਹੀ ਸਮਾਪਤ ਹੋ ਗਿਆ।

ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਦੇ ਖੁਲੇ ਦਰਸ਼ਨ ਉਹਨਾਂ ਦੇ ਅਮ੍ਰਿਤਮਈ ਪਾਵਨ ਉਪਦੇਸ਼ ਇਹ ਹਾਸਲ ਸੀ ਇਸ ਮੇਲੇ ਦਾ। ਇਹ ਖਜ਼ਾਨਾ ਪਲੇ ਬੰਨ ਕੇ ਸੰਗਤਾਂ ਅਗਲੇ ਮੇਲੇ ਦੀ ਆਸ ਲੈ ਕੇ ਘਰਾਂ ਨੂੰ ਪਰਤੀਆਂ।

: ਖ਼ ਬ ਰ ਨਾ ਮਾ :

## ਲੇਖਕਾਂ ਦਾ ਸਨਮਾਨ

ਸਤਿਗੁਰੂ ਪਰਤਾਪ ਸਿੰਘ ਅਵਤਾਰ ਸ਼ਤਾਬਦੀ ਕਮੇਟੀ ਵਲੋਂ ਹੁਣ ਤਕ ੧੨ ਪੁਸਤਕਾਂ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦੇ ਜੀਵਨ ਦੇ ਵੱਖ ਵੱਖ ਪਹਿਲੂਆਂ ਸਬੰਧੀ ਪ੍ਰਕਾਸ਼ਿਤ ਹੋ ਕੇ ਪਾਠਕਾਂ ਸਾਹਮਣੇ ਆ ਚੁਕੀਆਂ ਹਨ। ਇਹਨਾਂ ਪੁਸਤਕਾਂ ਵਿਚੋਂ ਹੀ ਇਕ ਪੁਸਤਕ ਦਾ ਨਾਮ ਹੈ "ਮਹਾਂ ਨੂਰ ਗ੍ਰੰਥ" ਇਸ ਗ੍ਰੰਥ ਵਿਚ ਉਚ ਕੋਟੀ ਦੇ ਲੇਖਕਾਂ ਦੇ ਵਡਮੁਲੇ ਲੇਖ ਛਪੇ ਹਨ ਜਿਨ੍ਹਾਂ ਦੁਆਰਾ ਸਤਿਗੁਰੂ ਪਰਤਾਪ ਸਿੰਘ ਜੀ ਦੇ ਮਹਾਂ ਨੂਰ ਸਰੂਪ ਨੂੰ ਸਾਖਸ਼ਾਤ ਰੂਪ ਵਿਚ ਦਰਸਾਉਣ ਦਾ ਪੂਰਾ ਜਤਨ ਕੀਤਾ ਗਿਆ ਹੈ।

ਸ: ਹਰਵਿੰਦਰ ਸਿੰਘ ਹੰਸਪਾਲ ਤੇ ਭਾਪਾ ਪ੍ਰੀਤਮ ਸਿੰਘ ਆਰਸੀ, ਜਿਨ੍ਹਾਂ ਦਾ ਇਸ ਗ੍ਰੰਥ ਨੂੰ ਛਾਪਣ ਵਿਚ ਸੰਪੂਰਨ ਸਹਿਯੋਗ ਹੈ, ਇਹਨਾਂ ਦੋਹਾਂ ਸਖਸ਼ੀਅਤਾਂ ਦੀ ਤਹਿ ਦਿਲੋਂ ਇੱਛਾ ਸੀ ਕਿ "ਮਹਾਂ ਨੂਰ" ਗ੍ਰੰਥ ਦੇ ਲੇਖਕਾਂ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਕਰ ਕਮਲਾਂ ਦਵਾਰਾ ਇਹ ਗ੍ਰੰਥ ਬਖਸ਼ਿਸ਼ ਕਰਵਾ ਕੇ ਸਨਮਾਨਿਤ ਕੀਤਾ ਜਾਵੇ। ਸ੍ਰੀ ਸਤਿਗੁਰੂ ਜੀ ਦੀ ਆਗਿਆ ਅਨੁਸਾਰ ਇਹ ਸਨਮਾਨ ਸਮਾਰੋਹ ਨਾਮਧਾਰੀ ਧਰਮਸ਼ਾਲਾ ਦਿਲੀ ਵਿਖੇ ਆਯੋਜਿਤ ਕੀਤਾ ਗਿਆ। ਸ੍ਰੀ ਹੰਸਪਾਲ ਜੀ, ਡਾ: ਹਰਿਭਜਨ ਸਿੰਘ ਜੀ, ਸ੍ਰੀ ਗੁਰਚਰਨ ਸਿੰਘ "ਕੰਵਲ" (ਰਾਗੀ) ਨੇ ਤਕਰੀਰਾਂ ਕੀਤੀਆਂ ਉਪਰੰਤ ਸ੍ਰੀ ਸਤਿਗੁਰੂ ਜੀ ਨੇ ਉੱਨ ਦੀ ਮਾਲਾ, ਮਹਾਂ ਨੂਰ ਗ੍ਰੰਥ, "ਵਰਿਆਮ" ਦਾ ਵਿਸ਼ੇਸ਼ ਅੰਕ ਤੇ 'ਸੇਵਕ ਸਚੇ ਸਾਹ' ਕੇ ਪੁਸਤਕ ਆਪਣੇ ਪਵਿਤਰ ਕਰ ਕਮਲਾਂ ਦਵਾਰਾ ਲੇਖਕਾਂ ਤੇ ਹੋਰ ਪਤਵੰਤੇ ਸਜਨਾਂ ਨੂੰ ਬਖਸ਼ਿਸ਼ ਕੀਤੇ। ਭਾਪਾ ਪ੍ਰੀਤਮ ਸਿੰਘ ਜੀ ਨੂੰ ਮਾਲਾ, ਪੁਸਤਕਾਂ ਤੋਂ ਇਲਾਵਾ ਇਕ ਸ਼ਾਲ ਵੀ ਭੇਟ ਕੀਤਾ ਗਿਆ। ਸ੍ਰੀ ਸਤਿਗੁਰੂ ਜੀ ਪਵਿਤਰ ਉਪਦੇਸ਼ ਦਵਾਰਾ ਸੰਗਤਾਂ ਨੂੰ ਸੰਬੋਧਨ ਕੀਤਾ।— ਸਮਾਰੋਹ ਦੀ ਸਮਾਪਤੀ ਤੋਂ ਬਾਦ ਸ੍ਰੀ ਸਤਿਗੁਰੂ ਜੀ ਨੇ ਸਭ ਲੇਖਕਾਂ ਨਾਲ ਗਰੁਪ ਫੋਟੋ ਖਿਚਵਾਣ ਦੀ ਬਖਸ਼ਿਸ਼ ਕੀਤੀ।

—ਜੋਗਾ ਸਿੰਘ ਨਾਮਧਾਰੀ

## ਪੁਸਤਕ ਪ੍ਰਦਰਸ਼ਨੀ ਅਤੇ ਗੋਸ਼ਟੀ

ਪਿਛਲੇ ਦਿਨੀਂ ਨੈਸ਼ਨਲ ਬੁੱਕ ਟਰੱਸਟ ਇੰਡੀਆ ਵਲੋਂ ਲਾਇਲਪੁਰ ਖਾਲਸਾ ਕਾਲਜ ਜਲੰਧਰ ਦੇ ਸਹਿਯੋਗ ਨਾਲ ਇਕ ਰੌਚਕ ਪੁਸਤਕ ਪ੍ਰਦਰਸ਼ਨੀ, ਲੇਖਕ ਨਾਲ ਮੁਲਾਕਾਤ ਤੇ ਕਹਾਣੀ ਦਰਬਾਰ ਦਾ ਆਯੋਜਿਨ ਕਾਲਜ ਕੈਂਪਸ ਵਿਚ ਕੀਤਾ ਗਿਆ। ਬਹੁਤ ਵੱਡੀ ਗਿਣਤੀ ਵਿਚ ਸਾਹਿਤ ਪ੍ਰੇਮੀਆਂ ਸਮਾਗਮ ਵਿਚ ਭਾਗ ਲਿਆ। ਟਰੱਸਟ ਵਲੋਂ ਕੀਤੀ ਗਈ "ਪੁਸਤਕ ਯਾਤਰਾ" ਦਾ ਇਹ ਸਮਾਗਮ ਲਗ ਪਗ ਬਾਰਾਂ ਹਜ਼ਾਰ ਰੁਪੈ ਦੀਆਂ ਪੁਸਤਕਾਂ ਦੀ ਰੀਕਾਰਡ ਵਿਕਰੀ ਪੱਖੋਂ ਤਾਂ ਸਫਲ ਰਿਹਾ ਹੀ, ਸਗੋਂ ਪੁਸਤਕ ਪ੍ਰਦਰਸ਼ਨੀ ਦੇ ਨਾਲ ਚਲਾਇਆ ਗਿਆ ਸਾਹਿਤਕ ਪ੍ਰੋਗਰਾਮ ਵੀ ਆਪਣੇ ਆਪ ਵਿਚ ਵਿਸ਼ੇਸ਼ ਮਹੱਤਵ ਦਾ ਧਾਰਨੀ ਬਣ ਗਿਆ।

ਕਾਲਜ ਦੇ ਪ੍ਰਿੰਸੀਪਲ ਡਾ: ਨ. ਸ. ਭੁੱਲਰ ਨੇ ਟਰੱਸਟ ਅਤੇ ਸਾਹਿਤ ਪ੍ਰੇਮੀਆਂ ਨੂੰ ਕਾਲਜ ਵਿਚ 'ਜੀ ਆਇਆਂ' ਆਖਿਆ ਤੇ ਪ੍ਰੋ: ਮਨਜੀਤ ਸਿੰਘ ਨੇ ਸਮਾਗਮ ਦੀ ਸ਼ੁਰੂਆਤ ਕਰਦਿਆਂ ਮੰਚ ਉਤੇ ਪ੍ਰਸਿੱਧ ਲੇਖਕਾਂ ਸਰਵ ਸ੍ਰੀ ਹਰਨਾਮ ਦਾਸ ਸਹਿਰਾਈ, ਜਸਵੰਤ ਸਿੰਘ ਵਿਰਦੀ, ਪ੍ਰੇਮ ਪ੍ਰਕਾਸ਼ ਤੇ ਵਰਿਆਮ ਸਿੰਘ ਸੰਧੂ ਨੂੰ ਆਮੰਤ੍ਰਿਤ ਕੀਤਾ। ਸ੍ਰੀ ਹਰਨਾਮ ਦਾਸ ਸਹਿਰਾਈ ਨੇ ਵਿਸਥਾਰ ਨਾਲ ਆਪਣੀਆਂ ਲਿਖਤਾਂ ਤੇ ਜੀਵਨ-ਅਨੁਭਵ ਨੂੰ ਪਾਠਕਾਂ ਸਰੋਤਿਆਂ ਨਾਲ ਬੜੀ ਬੇਬਾਕੀ ਨਾਲ ਸਾਂਝਾਂ ਕੀਤਾ। ਉਹਨਾਂ ਦਸਿਆ ਕਿ ਉਹਨਾਂ ਨੇ ਲਗਪਗ ਗਿਆਰਾਂ ਹਜਾਰ ਸਫ਼ੇ ਹੁਣ ਤਕ ਲਿਖੇ ਹਨ। ਸਿਖ ਇਤਿਹਾਸ ਨੂੰ ਗਲਪ ਰੂਪ ਵਿਚ ਚਿਤਰਣ ਵਾਲੇ ਸਮਰੱਥ ਲੇਖਕ ਹਰਨਾਮ ਦਾਸ ਸਹਿਰਾਈ ਨਾਲ ਪ੍ਰਸ਼ਨ ਉੱਤਰ ਦੇ ਰੂਪ ਵਿਚ ਇਕ ਲੰਮਾ ਤੇ ਦਿਲਚਸਪ ਸੰਵਾਦ ਵੀ ਰਚਾਇਆ ਗਿਆ। ਇਸ ਤੋਂ ਪਿਛੋਂ ਸ੍ਰੀ ਪ੍ਰੇਮ ਪ੍ਰਕਾਸ਼ ਨੇ ਆਪਣੀ ਕਹਾਣੀ 'ਸਕੋਰ ਬੋਰਡ' ਵਿਚ ਇਸਤਰੀ-ਪੁਰਸ਼ ਸੰਬੰਧਾਂ ਦਾ ਡੂੰਘਾ ਤੇ ਬਰੀਕ ਕਲਾਤਮਕ ਵੇਰਵਾ ਪੇਸ਼ ਕੀਤਾ। ਚਾਹ ਉਪਰੰਤ ਦੂਜੇ ਸੈਸ਼ਨ ਦੇ ਪ੍ਰਧਾਨਗੀ ਮੰਡਲ ਵਿਚ ਸਰਵ ਸ੍ਰੀ ਜਗਦੀਸ਼ ਸਿੰਘ ਵਰਿਆਮ, ਤ੍ਰਿਲੋਚਨ ਸਿੰਘ ਭਾਟੀਆ, ਡਾ: ਜਸਵੰਤ ਸਿੰਘ ਜੱਸ ਅਤੇ ਬਾਬਾ ਗੁਰਬਖ਼ਸ਼ ਸਿੰਘ ਬੰਨੋਆਣਾ ਸ਼ੁਸੋਭਿਤ ਸਨ। ਸਮਾਗਮ ਦੇ ਇਸ ਦੌਰ ਵਿਚ ਪ੍ਰੋ: ਜਸਵੰਤ ਸਿੰਘ ਵਿਰਦੀ ਨੇ ਆਪਣੀ ਕਹਾਣੀ 'ਸ਼ਾਰਕਾਂ' ਰਾਹੀਂ ਬੱਟਾਂ ਅਤੇ ਚਿੜੀਆਂ ਦੇ ਪ੍ਰਤੀਕਾਂ ਰਾਹੀਂ ਇਕ ਉਸਾਰੂ ਸੁਨੇਹਾ ਦਿਤਾ। ਵਰਿਆਮ ਸਿੰਘ ਸੰਧੂ ਦੀ ਕਹਾਣੀ 'ਪ੍ਰਛਾਵੇਂ' ਪੰਜਾਬ ਦੀ ਅਜੋਕੀ ਤ੍ਰਾਸਦੀ ਨੂੰ ਪੇਸ਼ ਕਰਦੀ, ਛੋਟੀ ਕਹਾਣੀ ਸੀ। ਇਹ ਕਹਾਣੀਆਂ ਏਨੀਆਂ ਪ੍ਰਭਾਵਸ਼ਾਲੀ ਸਨ ਤੇ ਇਹਨਾਂ ਨੇ ਸ੍ਰੋਤਿਆਂ ਨੂੰ ਇੰਜ ਕੀਲ ਲਿਆ ਕਿ ਸਮਾਗਮ ਦੇ ਪ੍ਰਧਾਨਗੀ ਮੰਡਲ ਵਿਚੋਂ ਸ: ਤ੍ਰਿਲੋਚਨ ਸਿੰਘ ਭਾਟੀਆਂ ਨੂੰ ਇਹ ਕਹਿਣਾ ਪਿਆ ਕਿ ਇਹ ਸਾਰੀਆਂ ਕਹਾਣੀਆਂ ਏਨੀਆਂ ਕਲਾਮਈ ਤੇ ਜ਼ੋਰਦਾਰ ਹਨ ਕਿ ਇਹਨਾਂ ਤੇ ਬਹਿਸ ਜਾਂ ਵਿਚਾਰ ਵਟਾਂਦਰਾ ਕਰਨ ਦੀ ਲੋੜ

ਨਹੀਂ, ਸਗੋਂ ਸਾਨੂੰ ਇਹਨਾਂ ਦਾ ਸਹਿਜ ਪ੍ਰਭਾਵ ਨਾਲ ਹੀ ਲੈ ਜਾਣਾ ਚਾਹੀਦਾ ਹੈ। ਪਰ ਫਿਰ ਵੀ ਪਾਠਕਾਂ ਤੇ ਸ੍ਰੋਤਿਆਂ ਨੇ ਲੇਖਕਾਂ ਨੂੰ ਉਹਨਾਂ ਦੀਆਂ ਕਹਾਣੀਆਂ ਸੰਬੰਧੀ ਦਿਲਚਸਪ ਪ੍ਰਸ਼ਨ ਪੁਛੇ, ਜਿਨ੍ਹਾਂ ਦੇ ਉੱਤਰ ਕਹਾਣੀਕਾਰਾਂ ਨੇ ਦਿਤੇ। ਪ੍ਰਸ਼ਨ ਪੁਛਣ ਵਾਲਿਆਂ ਵਿਚ ਹੋਰਨਾਂ ਤੋਂ ਬਿਨਾਂ ਪ੍ਰੋ: ਨਿਰੰਜਨ ਸਿੰਘ ਢੇਸੀ, ਡਾ: ਕਰਮਜੀਤ ਸਿੰਘ, ਡੀ. ਡੀ. ਸਵਿਤੋਜ, ਦਰਸ਼ਨ ਸਿੰਘ ਹਵਾਲਦਾਰ, ਡਾ: ਡੀ. ਬੀ. ਰਾਏ, ਡਾ: ਭੌਮਾ, ਪ੍ਰੋ: ਗੁਰਨਾਮ ਸਿੰਘ ਦੇ ਨਾਂ ਵਰਨਣਯੋਗ ਹਨ। ਅੰਤ ਵਿਚ ਸਮਾਗਮ ਦੇ ਪ੍ਰਧਾਨਗੀ ਮੰਡਲ ਵਲੋਂ ਪੰਜਾਬੀ ਲੇਖਕ ਸਭਾ ਜਲੰਧਰ ਦੇ ਪ੍ਰਧਾਨ ਸ੍ਰੀ ਜਗਦੀਸ਼ ਸਿੰਘ ਵਰਿਆਮ ਨੇ ਅਜਿਹੀ ਪ੍ਰਦਰਸ਼ਨੀ ਲਾਉਣ ਤੇ ਸਮਾਗਮ ਕਰਵਾਉਣ ਲਈ ਟਰਸਟ ਅਤੇ ਲਾਇਲਪੁਰ ਖਾਲਸਾ ਕਾਲਜ ਦੇ ਪ੍ਰਬੰਧਕਾਂ ਦਾ ਅਤੇ ਚਾਰ ਘੰਟੇ ਚਲੇ ਲੰਮੇ ਸਮਾਗਮ ਵਿਚ ਸਰਗਰਮ ਸ਼ਿਕਰਤ ਕਰਨ ਵਾਲੇ ਪਾਠਕਾਂ ਸ੍ਰੋਤਿਆਂ ਦਾ ਧੰਨਵਾਦ ਕੀਤਾ।

—ਰਾਜਿੰਦਰ ਕੌਰ ਧਾਲੀਵਾਲ

## ਸ: ਅਤਿੰਦਰਪਾਲ ਸਿੰਘ ਜੀ ਦੇ ਸਪੁਤਰ ਦਾ ,ਆਨੰਦ ਕਾਰਜ

ਵਰਿਆਮ ਦੇ ਪਰਮ ਸਨੇਹੀ ਤੇ ਸ਼ੁਭਚਿੰਤਕ ਸ: ਅਤਿੰਦਰਪਾਲ ਸਿੰਘ ਨਾਮਧਾਰੀ ਟੈਂਟ ਹਾਊਸ ਭੁਪਾਲ ਵਾਲਿਆਂ ਦੇ ਸਪੁਤਰ ਕਾਕਾ ਰਵਿੰਦਰ ਸਿੰਘ ਦਾ ਸ਼ੁਭ ਅਨੰਦ ਕਾਰਜ ਬੀਬੀ ਪਰਮਿੰਦਰ ਕੌਰ ਸਪੁੱਤਰੀ ਪ੍ਰੋ: ਇੰਦਰ ਸਿੰਘ ਨਾਮਧਾਰੀ ਐਮ. ਐਲ. ਏ: ਡਾਲਟੰਨ ਗੰਜ ਬਿਹਾਰ ਨਾਲ ਮਿਤੀ ੨੮ ਸਤੰਬਰ ੧੯੯੨ ਨੂੰ ਸ੍ਰੀ ਭੈਣੀ ਸਾਹਿਬ ਵਿਚ ਹੋਇਆ। ਸ: ਅਤਿੰਦਰਪਾਲ ਸਿੰਘ ਜੀ ਵਲੋਂ ੫੦੦/— ਰੁਪਏ ਵਰਿਆਮ ਵਾਸਤੇ ਸਹਿਯੋਗ ਦਿਤਾ ਗਿਆ ਹੈ।

## ਸੂਬਾ ਹਰਬੰਸ ਸਿੰਘ ਦੋਸ਼ੀ ਨੂੰ ਵਿਛੋੜਾ

ਨਾਮਧਾਰੀ ਜਗਤ ਦੇ ਪ੍ਰਸਿਧ ਵਿਅਕਤੀ ਸੂਬਾ ਹਰਬੰਸ ਸਿੰਘ ਦੋਸ਼ੀ ਔਰੰਗਾਬਾਦ-ਨੰਦੇੜ ਵਾਲਿਆਂ ਦੇ ਘਰੋਂ, ਮਾਤਾ ਦਲੇਰ ਕੌਰ ਪਿਛਲੇ ੬ ਅਗਸਤ ੧੯੯੨ ਨੂੰ ਚੜ੍ਹਾਈ ਕਰ ਗਏ ਸਨ। ਉਹਨਾਂ ਨਮਿਤ ਪਾਠ ਦਾ ਭੋਗ ੨੦ ਅਗਸਤ ੧੯੯੨ ਨੂੰ ਔਰੰਗਾਬਾਦ ਵਿਚ ਪਾਇਆ ਗਿਆ। ਇਸ ਅਵਸਰ ਤੇ ਜਥੇਦਾਰ ਗਿਆਨ ਸਿੰਘ ਵੀਰੋਕੇ ਵਾਲਿਆਂ ਗਿਆਨਮਈ ਕੀਰਤਨ ਤੇ ਕਥਾ ਦੁਆਰਾ ਗੁਰਮਤ ਮਾਰਗ ਦੁਆਰਾ ਭਾਣੇ ਦੀ ਅਹਿਮੀਅਤ ਦਸੀ। ਸੰਤ ਜੀ, ਭੋਗ ਤੋਂ ੧੦ ਦਿਨ ਪਹਿਲਾਂ ਤੋਂ ਰੋਜ਼ਾਨਾ ਕੀਰਤਨ ਰਾਹੀਂ ਸਾਧ ਸੰਗਤ ਅਤੇ ਪਰਿਵਾਰ ਨੂੰ ਧਰਵਾਸ ਦਿੰਦੇ ਰਹੇ। ਸੂਬਾ ਜੀ ਦੇ ਪਰਿਵਾਰ ਸ: ਤਰਲੋਚਨ ਸਿੰਘ—ਬਲਵਿੰਦਰ ਸਿੰਘ ਵਲੋਂ ਸਾਧ ਸੰਗਤ ਦੀ ਵੱਧ ਚੜ੍ਹ ਕੇ ਸੇਵਾ ਕੀਤੀ ਗਈ। ਹੋਰਨਾਂ ਧਰਮ ਕਾਰਜਾਂ ਨਮਿਤ ਕਢੀ ਮਾਇਆ ਤੋਂ ਇਲਾਵਾ ਵਰਿਆਮ ਵਾਸਤੇ ਵੀ ੨੫੦/— ਭੇਜੇ ਗਏ ਹਨ।

## ਅੰਮ੍ਰਿਤਸਰ ਦੇ ਸ਼ਹੀਦਾਂ ਨਮਿਤ ਮੇਲਾ

ਸ੍ਰੀ ਅੰਮ੍ਰਿਤਸਰ ਸਰੋਵਰ ਦੀ ਪਵਿਤ੍ਰਤਾ ਨੂੰ ਕਾਇਮ ਰਖਣ ਅਤੇ ਗਊ-ਗਰੀਬ ਦੀ ਰਖਿਆ ਹਿਤ ਅੰਗਰੇਜ਼ ਹਕੂਮਤ ਦੁਆਰਾ ਖੁਲ੍ਹੇ ਆਮ ਫਾਂਸੀ ਲਾ ਕੇ ਸ਼ਹੀਦ ਕੀਤੇ ਗਏ ਚਾਰ ਸਿੰਘਾਂ... ।ਦੀ ਯਾਦ ਵਿਚ ਪਿਛਲੇ ਸਾਲਾਂ ਵਾਂਗ ਸੰਤ ਦਲੀਪ ਸਿੰਘ ਪੰਨਵ ਦਿਲੀ ਵਾਲਿਆਂ ਵਲੋਂ ਸ੍ਰੀ ਭੈਣੀ ਸਾਹਿਬ ਵਿਚ ਮੇਲਾ ਕਰਵਾਇਆ ਜਾਂਦਾ ਹੈ। ਇਸ ਸਾਲ ਵੀ ਇਹ ਮੇਲਾ ਸ੍ਰੀ ਭੈਣੀ ਸਾਹਿਬ ਵਿਚ ਹੋਇਆ। ਇਸ ਅਵਸਰ ਤੇ ਸੰਤ ਦਲੀਪ ਸਿੰਘ ਜੀ ਵਲੋਂ ਵਰਿਆਮ ਲਈ ੫੦/—ਰੁਪਏ ਦਿਤੇ ਗਏ।

## ਸ: ਹਰਜੀਤ ਸਿੰਘ ਭਗਵੰਤ ਸਿੰਘ ਵਲੋਂ ਵਰਨੀ

ਸ: ਹਰਜੀਤ ਸਿੰਘ ਭਗਵੰਤ ਸਿੰਘ ਹੋਰਾਂ ਪਛਮ ਵਿਹਾਰ ਦਿਲੀਵਿਚ ਆਪਣੀ ਦੁਕਾਨ ਵਿਚ ੯-੮.੯੨ਨੂੰ ਨਾਮ ਸਿਮਰਨ ਦੀ ਵਰਨੀ ਕਰਵਾਈ। ਇਸ ਅਵਸਰ ਤੇ ੩੧/—ਰੁਪਏ ਵਰਿਆਮ ਨੂੰ ਸੰਤ ਕਿਰਪਾਲ ਸਿੰਘ-ਸਤਨਾਮ ਸਿੰਘ ਜੀ ਰਾਹੀਂ ਭੇਜੇ ਗਏ ਹਨ।

## ਸ: ਸਵਰਨ ਸਿੰਘ ਸਨੇਹੀ ਨੂੰ ਸਦਮਾ

ਪੰਜਾਬੀ ਸਾਹਿਤ ਜਗਤ ਦੇ ਜਾਣੇ ਪਛਾਣੇ ਨਾਮ ਸ: ਸਵਰਨ ਸਿੰਘ ਸਨੇਹੀ ਐਮ. ਏ. ਸ਼ਾਹਪੁਰ ਦੇ ਪਿਤਾ ਅਤੇ ਪ੍ਰਸਿਧ ਵੈਦ ਸੰਤ ਦਲੀਪ ਸਿੰਘ ਜੀ ਪਿਛਲੇ ਦਿਨੀਂ ਚੜ੍ਹਾਈ ਕਰ ਗਏ ਹਨ। ਉਹਨਾਂ ਦੇ ਨਮਿਤ ੧੦ ਅਕਤੂਬਰ ੧੯੯੨ ਪਿੰਡ ਸ਼ਾਹਪੁਰ ਵਿਚ ਭੋਗ ਪਾਇਆ ਗਿਆ। ਦੂਰ ਨੇੜੇ ਤੋਂ ਰਿਸ਼ਤੇਦਾਰ ਦੋਸਤ ਸਨੇਹੀ ਅਤੇ ਭਾਰੀ ਗਿਣਤੀ ਵਿਚ ਸਾਧ ਸੰਗਤ ਪੁਜੀ ਹੋਈ ਸੀ। ਸ੍ਰੀਮਾਨ ਪੰਡਿਤ ਗੋਪਾਲ ਸਿੰਘ ਜੀ ਨੇ ਦੀਵਾਨ ਸਜਾਇਆ। ਪ੍ਰਿੰਸੀਪਲ ਅਜੀਤ ਸਿੰਘ ਚੀਮਾ, ਕਾਮਰੇਡ ਅਣਖੀ ਜੀ, ਸਨੇਹੀ ਜੀ ਦੇ ਸਕੂਲ ਸਮੇਂ ਦੇ ਅਧਿਆਪਕ ਅਤੇ ਅਕਾਲੀ ਨੇਤਾ ਮਾਸਟਰ ਸਰਵਨ ਸਿੰਘ ਜੀ, ਜਗਦੀਸ਼ ਸਿੰਘ ਸੰਪਾਦਕ ਵਰਿਆਮ, ਸੰਤ ਦਲੀਪ ਸਿੰਘ ਨਾਮਧਾਰੀ ਭਾਵ ਭਿੰਨੀਆਂ ਸ਼ਰਧਾਂਜਲੀਆਂ

ਦੇਣ ਲਈ ਪੁੱਜੇ। ਭੋਗ ਦੀ ਪੂਰਵ ਸੰਧਿਆ ਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵੀ ਸਨੇਹੀ ਪਰਿਵਾਰ ਨਾਲ ਸੰਵੇਦਨਾ ਪ੍ਰਗਟ ਕਰਨ ਵਾਸਤੇ ਗਏ।

ਸ: ਸਵਰਨ ਸਿੰਘ ਸਨੇਹੀ ਵਲੋਂ ਸਤਿਗੁਰੂ ਜੀ ਦਾ ਅਤੇ ਭੋਗ ਤੇ ਆਈਆਂ ਸੰਗਤਾਂ ਦਾ ਮੋਹ ਭਿੱਝੇ ਵੈਰਾਗਮਈ ਸ਼ਬਦਾਂ ਵਿਚ ਧੰਨਵਾਦ ਕੀਤਾ ਗਿਆ। ਆਏ ਪਰਿਵਾਰ ਅਤੇ ਸਾਧ ਸੰਗਤ ਦੀ ਸੇਵਾ ਲੰਗਰ ਦੁਆਰਾ ਕੀਤੀ ਗਈ।

ਵੈਦ ਦਲੀਪ ਸਿੰਘ ਹਰਮਨ ਪਿਆਰੇ ਵੈਦ ਅਤੇ ਉੱਚੇ ਕਰਮਾਂ ਵਾਲੇ ਮਹਾਂਪੁਰਖ ਸਨ। ਉਹਨਾਂ ਦੀ ਕੀਰਤੀ ਨੂੰ ਬਾਰ ਬਾਰ ਯਾਦ ਕੀਤਾ ਜਾ ਰਿਹਾ ਸੀ। ਵਰਿਆਮ ਪਰਿਵਾਰ ਸਨੇਹੀ ਜੀ ਦੇ ਇਸ ਗ਼ਮ ਵਿਚ ਸ਼ਰੀਕ ਹੈ।

—ਜਗਦੀਸ਼ ਸਿੰਘ

## ਸ: ਸੁਖਦੇਵ ਸਿੰਘ ਬੰਬਈ ਵਲੋਂ ਵਰਨੀ

ਨਿਊ ਬੰਬਈ ਨਿਵਾਸੀ ਸ: ਸੁਖਦੇਵ ਸਿੰਘ ਜੀ ਨੇ ਆਪਣੀ ਦੁਕਾਨ ਵਿਚ ਵਰਨੀ ਕਰਾਈ। ਉਸ ਸਮੇਂ ਵਰਿਆਮ ਵਾਸਤੇ ੫੧/— ਰੁਪਏ ਅਰਪਿਤ ਕੀਤੇ ਗਏ।

## ਬੀਬੀ ਪਿਆਰ ਕੌਰ ਨਮਿਤ ਭੋਗ ਤੇ ਮੇਲਾ

ਬੀਬੀ ਪਿਆਰ ਕੌਰ ਜੋ ਕਿ ਸੰਤ ਪਿਆਰਾ ਸਿੰਘ ਹਿਸਾਰ ਵਾਲਿਆਂ ਦੀ ਪਤਨੀ ਤੇ ਸੰਤ ਅਮਰਜੀਤ ਸਿੰਘ ਤੇ ਚਰਨਜੀਤ ਸਿੰਘ ਚੰਨ ਦੀ ਮਾਤਾ ਜੀ ਸਨ ਪਿਛਲੇ ਕਰੀਬ ਤਿੰਨ ਮਹੀਨਿਆਂ ਤੋਂ ਅੰਨ ਦਾ ਤਿਆਗ ਕਰਕੇ ਨਾਮ ਜਪਦੇ ਹੋਏ ਅਕਾਲ ਪੁਰਖ ਦੀ ਦਿਤੀ ਹੋਈ ਆਯੂ ਭੋਗਦੇ ਹੋਏ ੭-੧੦-੯੨ ਨੂੰ ਇਸ ਮਾਤਲੋਕ ਤੋਂ ਸਦਾ ਲਈ ਵਿਛੋੜਾ ਦੇ ਗਏ ਹਨ।

ਉਨ੍ਹਾਂ ਦੀ ਯਾਦ ਵਿਚ ੨੦-੧੦-੯੨ ਮੰਗਲਵਾਰ ਨੂੰ ਨਾਮਧਾਰੀ ਧਰਮਸ਼ਾਲਾ ਹਿਸਾਰ ਵਿਖੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਮੇਲਾ ਹੋਇਆ। ਜਿਸ ਵਿਚ ਦਿੱਲੀ ਤੋਂ ਜਥੇਦਾਰ ਸੇਵਾ ਸਿੰਘ ਜੀ ਨੇ ਦੀਵਾਨ ਲਾਇਆ, ਸੰਤ ਨਗਰ ਦੇ ਜਥੇ ਨੇ ਆਸਾ ਦੀ ਵਾਰ ਦਾ ਕੀਰਤਨ ਕੀਤਾ ਤੇ ਹਜ਼ੂਰੀ ਰਾਗੀ ਜਥਾ ਸੰਤ ਹਰਬੰਸ ਸਿੰਘ, ਸੰਤ ਮੋਹਨ ਸਿੰਘ ਤੇ ਸੰਤ ਖਜ਼ਾਨ ਸਿੰਘ ਜੀ ਨੇ ਕੀਰਤਨ ਕੀਤਾ। ਨਾਮ-ਸਿਮਰਨ ਉਪਰੰਤ ਭੋਗ ਪਾਇਆ ਗਿਆ।

ਦਿੱਲੀ ਤੋਂ ਸੰਤ ਸੁਲਖਣ ਸਿੰਘ, ਦਲੀਪ ਸਿੰਘ ਪੰਨਵ ਤੇ ਅਵਤਾਰ ਸਿੰਘ ਅਤੇ ਲੁਧਿਆਣਾ ਤੋਂ ਸੰਤ ਤਰਸੇਮ ਸਿੰਘ ਤੇ ਪ੍ਰਧਾਨ ਦਲੀਪ ਸਿੰਘ ਸੰਪਾਦਕ ਨਿਰੀਖਿਅਕ ਉਚੇਚੇ ਪੁਜੇ ਹੋਏ ਸਨ।

ਧਰਮ ਅਰਥ ਕਢੀ ਮਾਇਆ ਵਿਚੋਂ ਲੰਗਰ ਸ੍ਰੀ ਭੈਣੀ ਸਾਹਿਬ ੨੫੦/— ਰੁਪਏ ਸਤਿਜੁਗ ੧੦੦/— ਰੁਪਏ ਤੇ ਵਰਿਆਮ ਨੂੰ ੧੦੦ ਰੁਪਏ ਭੇਜੇ ਗਏ।

## ਜਸਵੰਤ ਸਿੰਘ ਜੱਸ ਨੂੰ ਭਾਰੀ ਸੱਟ

ਸ: ਜਸਵੰਤ ਸਿੰਘ ਜੱਸ ਨਵੀਂ ਦਿੱਲੀ ਦੇ ੨੪ ਸਾਲਾ ਭਰ ਜੁਆਨ ਸਪੁਤਰ ਤ੍ਰਲੋਕ ਸਿੰਘ ਪਿਛਲੇ ਦਿਨੀਂ ਇਕ ਹਾਦਸੇ ਵਿਚ ਅਕਾਲ ਚਲਾਣਾ ਕਰ ਗਏ ਹਨ। ਇਸ ਹਾਦਸੇ ਵਿਚ ਜੱਸ ਜੀ ਨੂੰ ਸਰੀਰਕ ਸੱਟਾਂ ਵੀ ਲਗੀਆਂ ਅਤੇ ਪੁਤਰ ਦੀ ਮੌਤ ਦਾ ਮਾਨਸਿਕ ਧੱਕਾ ਵੀ ਲਗਾ।

ਤ੍ਰਲੋਕ ਸਿੰਘ ਇਕ ਸੁੰਦਰ ਨੌਜਵਾਨ ਅਤੇ ਉਭਰਦਾ ਆਰਟਿਸਟ ਸੀ। ਨੌਜਵਾਨਾਂ ਦੀਆਂ ਸਰਗਰਮੀਆਂ ਵਿਚ ਸਦਾ ਅਗੇ ਅਗੇ ਸੀ। ਤਰਲੋਕ ਸਿੰਘ ਦੇ ਵਿਛੋੜੇ ਦਾ ਸੱਲ ਸ਼ਬਦਾਂ ਵਿਚ ਬਿਆਨ ਨਹੀਂ ਕੀਤਾ ਜਾ ਸਕਦਾ।

ਅਸੀਂ ਜਸਵੰਤ ਸਿੰਘ ਜੱਸ ਦੇ ਪਰਿਵਾਰ ਦੇ ਇਸ ਮਹਾਂ ਸ਼ੋਕ ਮਈ ਸਮੇਂ ਵਿਚ ਸ਼ਾਮਲ ਹਾਂ। ਪਰਿਵਾਰ ਨਾਲ ਹਮਦਰਦੀ ਪ੍ਰਗਟ ਕਰਦੇ ਹੋਏ ਸਤਿਗੁਰਾਂ ਦੇ ਚਰਨਾਂ ਵਿਚ ਅਰਦਾਸ ਕਰਦੇ ਹਾਂ ਕਿ ਵਿਛੜੀ ਆਤਮਾ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ਣ। —ਜਗਦੀਸ਼ ਸਿੰਘ

## ੨੧ਵਾਂ ਸੰਗੀਤ ਸੰਮੇਲਨ ੧੫ ਨਵੰਬਰ ਨੂੰ

ਸੰਗੀਤ ਕਲਾ ਮੰਚ ਜਲੰਧਰ ਦੇ ਸਕਤਰ ਪ੍ਰੋ: ਜੋਗਿੰਦਰ ਬਾਵਰਾ ਦੀ ਸੂਚਨਾ ਅਨੁਸਾਰ ੨੧ਵਾਂ ਸੰਗੀਤ ਸੰਮੇਲਨ ਸ੍ਰੀ ਵਿਸ਼ਨੂੰ ਦਿਗੰਬਰ ਪੁਲਸਕਰ ਜੀ ਨੂੰ ਸਮਰਪਿਤ ੧੫ ਨਵੰਬਰ ਐਤਵਾਰ ਸਵੇਰੇ ੯-੩੦ ਵਜੇ ਲਾਇਨਜ਼ ਭਵਨ ਵਿਖੇ ਆਰੰਭ ਹੋ ਰਿਹਾ ਹੈ। ਇਸ ਵਿਚ ਬੰਬਈ ਦੇ ਡਾ: ਪ੍ਰਕਾਸ਼ ਸੰਗੀਤ (ਗਾਇਨ) ਸ੍ਰੀ ਪਰਦੀਪ ਕੁਮਾਰ ਬਾਰੋਤ (ਸਰੋਦ) ਅਤੇ ਸ੍ਰੀ ਸ਼ਸ਼ੰਕ ਕੱਟੀ (ਸਿਤਾਰ) ਆਪਣੀ ਕਲਾ ਪ੍ਰਸਤੁਤ ਕਰਨਗੇ। ਸ੍ਰੀ ਸਤੀਸ਼ ਕਕੜ ਡੀ. ਸੀ. ਜਲੰਧਰ ਸਭਾ ਦੀ ਪ੍ਰਧਾਨਗੀ ਕਰਨਗੇ।

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

Registered No. PB/JL—253 MONTHLY WARIAM NOVEMBER 1992
Ladowali Rd, Jalandhar-144001.
Registered with the Registrar of News Papers for India No. 26453/75



ਐਡੀਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼; ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ
ਦਫਤਰ ਵਰਿਆਮ ਲਾਡੋਵਾਲੀ ਰੋਡ ਜਲਧਰ ਤੋਂ ਪ੍ਰਕਾਸ਼ਤ ਕੀਤਾ।